ੴ ਵਾਹਿਗੁਰੂ ਜੀ ਕੀ ਫਤਹਿ।।

ਸਹਸੈ ਜੀਉ ਮਲੀਣ ਹੈ
ਕਿਤੁ ਸੰਜਮਿ ਧੋਤਾ ਜਾਏ।।

ਕਲਗੀਧਰ ਚਮਤਕਾਰ ਵਿੱਚੋਂ ਪ੍ਰਸੰਗ :

# ਹਰਿ ਗੁਪਾਲ - ਬਿਸ਼ੰਭਰ ਦਾਸ

ਭਾਈ ਵੀਰ ਸਿੰਘ




ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110 001

**Har Gopal Bhishambar Das**

Bhai Vir Singh

ISBN : 978-93-80854-51-9

ਨਵੀਂ ਛਾਪ : ਜੁਲਾਈ, 2010

***ਪ੍ਰਕਾਸ਼ਕ :***
ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ
ਨਵੀਂ ਦਿੱਲੀ

***Printer***
Printograph
2966/41, Beadon Pura
Karol Bagh, New Delhi-110 005

ਮੁੱਲ : 20/- ਰੁਪਏ

# ਹਰਿ ਗੁਪਾਲ-ਬਿਸ਼ੰਭਰ ਦਾਸ।

**ਭਾਈ ਸਾਹਿਬ ਭਾਈ ਵੀਰ ਸਿੰਘ**

– ੧ –

ਸਾਢੇ ਬਾਈ ਸੌ ਸਾਲ ਤੋਂ ਵਧੀਕ ਸਮਾਂ ਬੀਤਿਆ ਹੈ ਕਿ ਸਿਕੰਦਰ ਯੂਨਾਨੀ ਨੇ ਹਿੰਦ ਤੇ ਹਮਲਾ ਕੀਤਾ। ਇਸ ਪੰਜ ਪਾਣੀਆਂ ਦੀ ਧਰਤੀ ਦੇ ਬਹਾਦਰ ਰਾਜਾ ਪੁਰੂਰਵਸ ਨੇ ਉਹ ਮੁਕਾਬਲਾ ਕੀਤਾ ਤੇ ਬਹਾਦਰੀ ਦਿਖਾਈ ਕਿ ਸਿਕੰਦਰ ਅਸ਼ ਅਸ਼ ਕਰ ਉਠਿਆ। ਜਦ ਰਾਜਾ ਮੈਦਾਨ ਜੰਗ ਵਿਚ ਇਕੱਲਾ ਰਹਿ ਗਿਆ, ਪੁੱਤ੍ਰਾਂ ਸਮੇਤ ਸਭ ਸੈਨਾ ਤਹਿ ਤੇਗ਼ ਹੋ ਗਈ ਤਾਂ ਉਹ ਹਾਥੀ ਤੋਂ ਉਤਰ ਘੋੜੇ ਤੇ ਚੜ੍ਹਨ ਲੱਗਾ ਸੀ ਕਿ ਸਿਕੰਦਰ ਆਪ ਆ ਪੁੱਜਾ ਤੇ ਕਹਿਣ ਲਗਾ- 'ਪੋਰਸ! ਦੱਸ ਸਿਕੰਦਰ ਤੇਰੇ ਨਾਲ ਕੀਹ ਸਲੂਕ ਕਰੇ?' ਤਾਂ ਉਸ ਅਭੈ ਸੂਰਮੇ ਨੇ ਪੂਰੇ ਹੌਸਲੇ ਵਿਚ ਕਿਹਾ 'ਉਹ ਜੋ ਇਕ ਪਾਤਸ਼ਾਹ ਦਾ ਦੂਸਰੇ ਪਾਤਸ਼ਾਹ ਤੋਂ ਹੱਕ ਹੈ'। ਸਿਕੰਦਰ ਨੇ ਖ਼ੁਸ਼ ਹੋ ਕੇ ਉਸਨੂੰ ਜੱਫੀ ਪਾ ਲਈ ਤੇ ਉਸਦਾ ਮਿੱਤ੍ਰ ਬਣ ਗਿਆ। ਉਸਦਾ ਰਾਜ ਭਾਗ ਮੋੜ ਦਿੱਤੋ ਸੁ ਸਗੋਂ ਹੋਰ ਇਲਾਕਾ ਨਾਲ ਦੇ ਦਿੱਤੋ ਸੁ। ਫੇਰ ਸਿਕੰਦਰ ਸਤਲੁਜ ਦੇ ਕਿਨਾਰੇ ਤਕ ਵਧਿਆ, ਪਰ ਉਸ ਦੀਆਂ ਫ਼ੌਜਾਂ ਪੰਜਾਬੀਆਂ ਦੀ ਬਹਾਦਰੀ ਤੋਂ ਮੂੰਹ ਮੋੜ ਗਈਆਂ ਤੇ ਅੱਗੇ ਵਧਣੋਂ ਨਾਂਹ ਕੀਤਿਓ ਨੇ। ਸਿਕੰਦਰ ਤਦ ਪਿੱਛੇ ਮੁੜਿਆ ਤੇ ਕੁਛ ਚਿਰ ਬਾਦ ਦਰਯਾ ਦੇ ਰਸਤੇ ਦੱਖਣ ਰੁਖ਼ ਸਮੁੰਦਰ ਵਲ ਨੂੰ ਟੁਰ ਪਿਆ। ਜਦੋਂ ਮੁਲਤਾਨ ਪੁੱਜਾ ਤਾਂ ਏਥੇ ਬੜੀ ਸਖ਼ਤ ਲੜਾਈ ਫੇਰ ਹੋਈ। ਇਹ ਰਾਜਧਾਨੀ ਸੀ ਇਕ ਪੰਜਾਬੀ ਬੀਰ ਕੌਮ ਦੀ, ਜਿਸ ਨੂੰ 'ਮਲੋਈ' ਆਖਦੇ ਸਨ। ਜਾਪਦਾ ਹੈ ਕਿ ਇਨ੍ਹਾਂ ਦੇ ਨਾਂ ਤੋਂ ਹੀ ਰਾਜਧਾਨੀ ਦਾ ਨਾਉਂ ਮੁਲਤਾਨ ਪਿਆ ਸੀ। ਇਹ ਲੋਕ 'ਰਾਜਾ' ਨਹੀਂ ਸਨ ਰੱਖਦੇ; ਪੰਚੈਤੀ ਰਾਜ ਕਰਦੇ ਸਨ। ਸਿਕੰਦਰ ਨਾਲ ਇਹ ਲੋਕ ਐਸੇ ਲੜੇ ਕਿ ਉਸ ਨੂੰ ਬੀ ਇਨ੍ਹਾਂ ਦੀ ਬਹਾਦਰੀ ਦਾ ਲੋਹਾ ਮੰਨਣਾ ਪਿਆ। ਇਸ ਜੁੱਧ ਵਿਚ ਸਿਕੰਦਰ ਆਪ ਜ਼ਖਮੀ ਹੋ ਗਿਆ ਸੀ, ਪਰ ਉਹ ਥੋੜੇ, ਇਹ ਬਹੁਤੇ, ਅੰਤ ਵਿਚਾਰੇ ਹਾਰ ਨੂੰ ਸਿਰ ਤੇ ਪੁੱਜੀ ਦੇਖਣ ਲਗ ਪਏ। ਤਦ ਮਲੋਈਆਂ ਦੇ ਇਕ ਹਿੱਸੇ ਨੇ ਸੁਲਹ ਕਰ ਲੈਣੀ ਮੰਨ ਲਈ, ਪਰ ਜੋ ਬਹੁਤ ਬੀਰ ਤੇ ਰਾਠ ਸਨ ਓਹ ਰਾਜਧਾਨੀ ਛੱਡ ਕੇ ਦੱਖਣ ਰੁਖ਼ ਨਿਕਲ ਗਏ ਤੇ ਮੱਧ ਹਿੰਦ ਵਿਚ ਜਾ ਵਸੇ। ਉਸ ਇਲਾਕੇ ਦਾ ਨਾਉਂ, ਖ਼ਿਆਲ ਕੀਤਾ ਜਾਂਦਾ ਹੈ ਕਿ, ਇਨ੍ਹਾਂ ਦੇ ਨਾਮ ਤੋਂ ਮਾਲਵਾ ਪਿਆ। ਇਸ ਦੀ ਰਾਜਧਾਨੀ ਉਜੈਨ ਇਕ ਪ੍ਰਸਿੱਧ ਨਗਰ ਬਣਿਆ। ਇਹ ਕਦੇ ਹਿੰਦ ਦੀ ਮਾਨੋਂ ਰਾਜਧਾਨੀ ਸੀ ਜਦੋਂ ਕਿ ਰਾਜਾ ਬਿੱਕ੍ਰਮਾਦਿੱਤ ਰਾਜ ਕਰਦਾ ਤੇ ਹਿੰਦ ਦੇ ਵੈਰੀ 'ਸਾਕਾਂ' ਲੋਕਾਂ ਨੂੰ ਪ੍ਰਾਜੈ

ਕਰਦਾ ਸੀ। ਸਮੇਂ ਬੀਤ ਗਏ, ਹਿੰਦ ਦੀ ਸੁਤੰਤ੍ਰਤਾ ਤੇ ਐਸ੍ਵਰਸ ਦਾ ਸੂਰਜ ਅਸਤ ਹੋ ਗਿਆ, ਪਰ ਬਿਕ੍ਰਮਾਦਿੱਤ ਦੀ ਉਹ ਨਗਰੀ 'ਉਜੈਨ' ਵਸਦੀ ਰਹੀ ਤੇ ਹੁਣ ਤਕ ਵਸਦੀ ਹੈ*। (ਇਹ ਨਗਰ ਅਜੇ ਬੀ ਰੌਣਕਦਾਰ ਹੈ। ਸਿਪਰਾ ਨਦੀ ਦੇ ਕਿਨਾਰੇ ਵਸਦਾ ਹੈ ਤੇ ਹੁਣ ਗਵਾਲੀਅਰ ਦੀ ਰਿਆਸਤ ਵਿਚ ਹੈ।)

ਇਸ ਸੁਹਾਵਣੇ ਇਲਾਕੇ ਦੀ ਇਸ ਵਸਦੀ ਨਗਰੀ ਵਿਚ ਅੱਜ ਅਸੀਂ ਇਕ ਪਿਤਾ ਪੁੱਤ੍ਰ ਨੂੰ ਵੇਖ ਰਹੇ ਹਾਂ। ਸੰਝ ਦਾ ਵੇਲਾ ਹੈ, ਪਿਤਾ ਇਕ ਤਖਤ ਪੋਸ਼ ਉਤੇ ਘਰ ਦੇ ਵਿਹੜੇ ਵਿਚ ਬੈਠਾ ਹੈ। ਪੁੱਤ੍ਰ ਬਾਹਰੋਂ ਆਇਆ ਹੈ। ਪੁੱਤ੍ਰ ਨੇ ਆ ਕੇ ਨਿਮਸਕਾਰ ਕੀਤੀ, ਪਰ ਪਿਤਾ ਨੇ ਉੱਤਰ ਨਹੀਂ ਦਿੱਤਾ, ਉਹ ਰਹਿਰਾਸ ਦਾ ਪਾਠ ਕਰ ਰਿਹਾ ਸੀ। ਪੁੱਤ੍ਰ ਪਟੜੀ ਲੈ ਕੇ ਬੈਠ ਗਿਆ ਤੇ ਪਾਠ ਸੁਣਦਾ ਰਿਹਾ। ਭੋਗ ਪਏ ਤੇ ਪਿਤਾ ਨੇ ਅਰਦਾਸ ਕੀਤੀ, ਪੁੱਤ੍ਰ ਨੇ ਸੁਣੀ, ਮਥਾ ਟੇਕਿਆ ਫੇਰ ਬੈਠ ਗਏ ਤੇ ਵਾਰਤਾਲਾਪ ਛਿੜ ਪਈ।

ਪਿਤਾ (ਬਿਸ਼ੰਭਰਦਾਸ) : ਬੇਟਾਂ ਹੁਣ ਬੀ ਕਿਸੇ ਸਾਧੂ ਨੂੰ ਮਿਲਕੇ ਆਏ ਹੋ?

ਪੁੱਤ੍ਰ (ਹਰਗੋਪਾਲ) : ਹਾਂ ਪਿਤਾ ਜੀ! ਪਰ ਪੱਲੇ ਕੁਛ ਨਹੀਂ ਬੱਝਦਾ। ਛੇਕੜ ਉਹੋ ਵੈਸ਼ਨਵ ਦੀ ਕ੍ਰਿਆ ਦਿਲ ਨੂੰ ਭਾਉਂਦੀ ਹੈ।

ਪਿਤਾ: ਬੇਟਾ, ਹੋਰ ਫਿਰ ਲਓ, ਕਾਨੇ ਮਿਲਣਗੇ, ਗੰਨੇ ਦੁਰਲਭ, ਮਿਠਾਸ ਨਹੀਂ, ਰਸ ਨਹੀਂ, ਕੱਦ ਬੁੱਤ ਡੀਲ ਡੌਲ ਹੈ। ਵੈਸ਼ਨਵ ਦੀ ਬੀ ਕ੍ਰਿਆ ਮਾਤ੍ਰ ਹੈ, ਜੀਵਨ ਕਣੀ ਨਹੀਂ। ਜੀਵਨ ਕਣੀ ਵਾਲਾ ਇਹੋ ਆਪਣਾ ਗੁਰੂ ਘਰ ਹੈ, ਸ੍ਰੀ ਗੁਰੂ ਨਾਨਕ ਦੇਵ ਦਾ ਘਰ, ਜਿਸ ਦੀ ਗੱਦੀ ਤੇ ਇਸ ਵੇਲੇ ਗੋਬਿੰਦ ਰੂਪ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਰਾਜ ਰਹੇ ਹਨ। ਓਹ ਹਨ ਜੀਉਂਦੇ ਜਾਗਦੇ, ਜੀਵਨਾਂ ਦੇ ਮਾਲਕ ਤੇ ਜੀਵਨਾਂ ਦੇ ਦਾਤੇ। ਬੇਟਾ, ਓਹ ਹਨ ਜਿਨ੍ਹਾਂ ਪਾਸ ਜੀਅਦਾਨ ਵਰਗੀ ਦਾਤ ਦੇ ਭੰਡਾਰ ਭਰੇ ਪਏ ਹਨ ਤੇ ਜਿਸ ਨੂੰ ਓਹ ਦੁਹੀਂ ਚੁਹੀਂ ਹੱਥੀ ਲੁਟਾ ਰਹੇ ਹਨ। ਉਨ੍ਹਾਂ ਦੀ ਸ਼ਰਨ ਲਵੇਂ ਤਾਂ ਤੈਨੂੰ 'ਪਦਾਰਥ' ਲੱਝੇਗਾ। ਹੁਣ ਤਾਂ ਤੈਨੂੰ ਪਦ ਹੀ ਪਦ ਪੱਲੇ ਪੈਂਦੇ ਹਨ। ਜਿਸ ਨੂੰ ਪਦ ਜਣਾਉਂਦਾ ਹੈ ਉਹ ਸ਼ੈ ਪੱਲੇ ਨਹੀਂ ਬੱਝਦੀ।ਹਾਂ ਉਹ ਸ਼ੈ ਸਚ ਮੁਚ ਹੈ, ਕੁਛ ਵਸਤੂ ਵਾਂਢੂ ਅਸਲੀ ਵਜੂਦ ਰੱਖਦੀ ਹੈ। 'ਉਹ ਹੈ'- ਸਤਜ ਹੈ, ਉਸਨੂੰ ਮੈਂ ਕਹਿੰਦਾ ਹਾਂ- ਪਦਾਰਥ। ਪਦ ਯਾ ਉਸਦਾ ਅਰਥ ਮਾਤ੍ਰ (ਮਾਇਨੇ ਮਾਤ੍ਰ) ਨਾ, ਪਰ ਉਸ ਪਦ ਦਾ ਵਿਸ਼ਯ, ਸਗੋਂ ਜਿਸ ਨੂੰ ਪਦ ਜਣਾਵੇ, ਉਹ ਸਤਯ ਵਸਤੂ ਆਪ। 'ਇਸ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ'। ਸੱਚਾ ਗੁਰੂ ਮੇਰਾ ਗੁਰੂ ਹੈ, ਜਿਸ ਪਾਸ ਪਦ ਹੈ, ਅਰਥ ਹੈ, ਤੇ ਜਿਸਨੂੰ ਪਦ ਤੇ ਅਰਥ ਜਣਾਉਂਦੇ ਹਨ ਨਾਲੇ ਉਸ ਸੱਤਿ ਵਸਤੂ ਨੂੰ ਉਹ ਜਾਣਦਾ ਹੈ ਨਾਲੇ ਉਸ ਸਤਿ ਵਸਤੂ ਨੂੰ ਉਹ ਪ੍ਰਾਪਤ ਹੈ, ਯਾ ਇਉਂ ਕਹੋ ਕਿ ਉਸ ਨੂੰ ਉਹ ਸੱਤਿ ਵਸਤੂ ਸੁਤੇ ਪ੍ਰਾਪਤ ਹੈ। ਫਿਰ ਉਸ ਤਕ ਉਹ ਅਪੜਾ ਸਕਦਾ ਹੈ ਤੇ ਉਸ ਦਾ ਗਜਾਨ ਦੇ ਸਕਦਾ ਹੈ। ਹਾਂ ਸੱਚਾ ਗੁਰੂ, ਮੇਰਾ ਦੇਵ ਗੁਰੂ, ਨਾਨਕ ਗੁਰੂ ਗੋਬਿੰਦ ਸਿੰਘ

ਐਸਾ ਅਰਸ਼ੀ ਗੁਰੂ ਹੈ। ਪੁੱਤ੍ਰ! ਮੇਰੀ ਗਲ ਸੁਣਕੇ ਘਾਬਰੀਂ ਨਾਂ, ਮੈਂ ਪੜ੍ਹਿਆ ਹੋਇਆ ਨਹੀਂ। ਤੂੰ ਪੜ੍ਹਿਆਂ ਦੀ ਸੰਗਤ ਕਰਦਾ ਹੈਂ, ਖਟ ਸ਼ਾਸਤ੍ਰਾਂ ਦੇ ਪਦ ਪਦਾਰਥਾਂ ਨੂੰ ਸੁਣਦਾ ਹੈਂ, ਤੂੰ ਕਹੇਂਗਾ ਨਜਾਯਕਾਂ ਦੇ ਪਦਾਰਥ ਤਾਂ ੧੬ ਹਨ, ਵੈਸ਼ੇਸ਼ਿਕਾਂ ਦੇ ੭ ਹਨ, ਸਾਂਖਜ ਦੀ ਇਸ ਤਰ੍ਹਾਂ ਦੀ ਗਿਣਤੀ ੨੫ ਹੈ, ਪਤੰਜਲੀ ਦੀ ੨੬, ਵੇਦਾਂਤ ਦੀ ਦੋ। ਤੂੰ ਕਹੇਂਗਾ ਕਿ ਇਹ ਮੇਰਾ ਬਾਪੂ ਨਵੀਂ ਗਲ ਕੀਹ ਕਹਿ ਰਿਹਾ ਹੈ! ਨਾ ਸੁਣੀ ਨਾ ਪੜ੍ਹੀ। ਪਰ ਪੁੱਤ੍ਰ! ਮੇਰਾ ਭਾਵ ਹੋਰ ਹੈ। ਮੈਨੂੰ ਪਤਾ ਨਹੀਂ ਗੁਰੂ ਘਰ ਵਿਚ ਕਿੰਨੇ ਪਦਾਰਥ ਹੈਨ, ਪਰ ਮੇਰੀ ਨਜ਼ਰ ਵਿਚ ਨਾਮ ਪਦਾਰਥ ਹੈ। ਮੇਰੇ ਗੁਰੂ ਦੀ ਬਾਣੀ ਨਾਮ ਨੂੰ ਪਦਾਰਥ ਦੱਸਦੀ ਹੈ*। (ਨਾਮੁ ਚਿਤਵੈ ਨਾਮੋ ਪੜੈ ਨਾਮਿ ਰਹੈ ਲਿਵਲਾਇ।। ਨਾਮੁ ਪਦਾਰਥੁ ਪਾਈਐ ਚਿੰਤਾ ਗਈ ਬਿਲਾਇ।।) ਇਹ ਇਕ ਪਦ ਹੈ*(ਪਦਾਰਥ=ਪਦ+ਅਰਥ)। ਪਦ=ਸ਼ਬਦ, ਲਫਜ। ਦਰਜਾ। ਪਦਵੀ। ਅਰਥ=ਮਾਇਨੇ, ਮੁਰਾਦ, ਇੰਦੀਆ, ਕਾਰਣ, ਲਾਭ, ਵਸਤੂ, ਇੰਦ੍ਰੇ ਗਜਾਨ ਨਾਲ ਜਾਣੀਆਂ ਜਾਣ ਵਾਲੀਆਂ ਵਸਤਾਂ, ਧਨ, ਦੌਲਤ।

ਦਰਸ਼ਨ ਸਾਸਤ੍ਰਾਂ ਵਿਚ ਪਦਾਰਥਦੀ ਅਕਸਰ ਮੁਰਾਦ ਹੁੰਦੀ ਹੈ:- ਵਿਚਾਰ ਦਾ ਵਿਖਯ। ਬਿਸ਼ੰਭਰ 'ਪਦਾਰਥ' ਤੋਂ ਮੁਰਾਦ ਲੈ ਰਿਹਾ ਹੈ, 'ਪਦ', 'ਉਸਦੇ ਮਾਇਨੇ', ਉਸਦੀ ਵੀਚਾਰ ਦਾ 'ਵਿਖ਼ਯ', ਜਿਸਨੂੰ ਇਹ ਜਣਾਉਣ ਉਹ ਵਸਤੂ ਆਪ ਬੀ, ਅਤੇ ਉਸ ਵਸਤੂ ਨੂੰ ਉਹ ਸੱਤਿ ਵਸਤੂ ਬੀ ਕਹਿ ਰਿਹਾ ਹੈ। ਮੁਰਾਦ ਹੈ ਨਾਮ, ਉਸਦਾ ਅਰਥ, ਅਰਥ ਵਿਚ ਭਾਵਨਾ, ਉਸਦੀ ਪ੍ਰਾਪਤੀ ਦਾ ਜਤਨ (ਅਰਥਾਤ ਜਪ, ਸਿਮਰਨ, ਲਿਵ) ਅਤੇ ਉਹ 'ਆਪ' ਜਿਸਦੀ ਪ੍ਰਾਪਤੀ ਕਰਨੀ ਹੈ ਅਰਥਾਤ ਨਾਮੀ। ਨਾਮੀ ਦਾ ਗਜਾਨ ਪ੍ਰਾਪਤੀ ਦੇ ਅੰਤਰਭੂਤ ਹੈ ਕਿਉਂਕਿ 'ਪ੍ਰਾਪਤੀ' ਤੇ 'ਗਜਾਨ' ਇਕਠੇ ਚਲਦੇ ਹਨ। ਪਦਾਰਥ ਦਾ ਅਰਥ ਕੀਮਤ ਕੂਤ ਵਾਲੀ ਵਸਤੂ (ਧਨ ਦੌਲਤ) ਭੀ ਹੈ ਤੇ ਪਦਾਰਥ ਦਾ ਭਾਵ ਵਜੂਦ ਭੀ ਹੈ। ਬਿਸ਼ੰਭਰ ਜਦ ਨਾਮ ਨੂੰ ਪਦਾਰਥ ਕਹਿ ਰਿਹਾ ਹੈ ਤਾਂ ਸਾਰੇ ਭਾਵਾਂ ਨੂੰ ਇਕ ਥਾਂ ਲਿਆ ਹੈ ਤੇ ਉਸਦਾ ਮਤਲਬ ਹੈ ਕਿ ਨਾਮ ਨੂੰ ਨਿਰਾ ਲਫਜ਼ਮਾਤ੍ਰ ਨਾ ਸਮਝ ਲਿਆ ਜਾਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮ ਵਿਚ ਕਈ ਵੇਰ ਚਾਰ ਪਦਾਰਥਾਂ ਦੀ ਪ੍ਰਾਪਤੀ ਦੱਸੀ ਹੈ। ਓਹ ਧਰਮ ਅਰਥ ਕਾਮ ਮੋਖ ਦੱਸੇ ਹਨ ਯਥਾ: ਧਰਮ, ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ।। ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ।। (ਰਾਮ: ਕ: ਮ:੫)

ਸ਼ਾਸਤ੍ਰਾਂ ਵਿਚ ਪਦਾਰਥ ਦਾ ਇਹ ਅਰਥ ਹੈ:-

ਵੀਚਾਰ ਦਾ ਵਿਖਯ, ਜਿਸਦਾ ਕਿਸੇ ਦਰਸ਼ਨ (ਫਿਲਾਸਫੀ) ਵਿਚ ਪ੍ਰਤਿਪਾਦਨ ਹੋਵੇ ਤੇ ਇਹ ਮੰਨਿਆ ਜਾਂਦਾ ਹੋਵੇ ਕਿ ਇਨ੍ਹਾਂ ਦੇ ਜਾਣਨ ਤੋਂ ਮੁਕਤੀ ਪ੍ਰਾਪਤ ਹੁੰਦੀ ਹੈ।), ਇਸ ਪਦ ਵਿਚ ਅਰਥ ਹੈ ਤੇ ਇਸ ਵਿਚ ਉਹ ਹੈ ਕਿ ਜਿਸ ਨੂੰ ਇਹ ਜਣਾਉਂਦਾ ਹੈ, ਤੇ ਉਹ

ਸਾਡੇ ਜਾਣਨ ਯੋਗ ਤੇ ਪ੍ਰਾਪਤ ਕਰਨੇ ਯੋਗ ਹੈ। ਕਿਵੇਂ ਆਖਾਂ ਇਹ ਨਿਰੇ ਪੜ੍ਹਨ ਪੜ੍ਹਾਨ ਦੀ ਗਲ ਨਹੀਂ। ਇਹ ਤਾਂ ਕਮਾਈ ਹੈ, ਘਾਲ ਹੈ, ਜੀਵਨ ਹੈ, ਮਿਹਰ ਹੈ, ਜੀਅਦਾਨ ਹੈ, ਇਹ ਗਜਾਨ ਹੈ, ਪ੍ਰਾਪਤੀ ਹੈ, ਸਹਿਜ ਹੈ*।(ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ।।(ਸਿਰੀ: ਰਾ: ਮ: ੩-੪-੧੯-੫੨)) ਜਾਹ ਤੇ ਲੈ ਆ, ਪਰ ਬੇਟਾ ਸਿਦਕ ਦੇ ਬੇੜੇ ਪਾਰ। ਜਾਹ ਓਥੇ, ਓਹ ਪਦ ਬੀ ਦੇਣਗੇ, ਅਰਥ ਬੀ ਦੱਸਣਗੇ, ਤੇ ਜੋ ਪਦ ਤੇ ਅਰਥ ਦਾ ਲੱਖਜ ਹੈ ਉਹ ਬੀ ਦੇਣਗੇ, ਤੇ ਤੂੰ ਪਦਾਰਥ ਵਾਲਾ ਬੀ ਹੋ ਜਾਏਂਗਾ*।(ਨਾਮੁ ਪਦਾਰਥੁ ਨਉ ਨਿਧਿ ਸਿਧਿ।।(ਆਸਾ ਮ: ੫-੪-੧੪-੬੫))

ਹਰਿ ਗੁਪਾਲ: ਪਿਤਾ ਜੀ ਦੂਰ ਦੀ ਪੰਧ ਹੈ। ਬੜੀ ਹੀ ਦੂਰ ਹੈ। ਸੁਭਾਉ ਸੁਖ ਰਹਿਣਾ ਹੈ। ਹਾਲੇ ਵੈਸ਼ਨਵ ਨਾਲ ਦਿਲ ਪਰਚਿਆ ਹੋਇਆ ਹੈ।

ਪਿਤਾ (ਬਿਸ਼ੰਭਰ ਦਾਸ) : ਬੇਟਾ, ਗੱਲਾਂ ਬਾਤਾਂ, ਹਾਸ ਬਿਲਾਸ, ਕੰਨ ਰਸ, ਮਨ ਰਸ, ਘੜੀ ਦੇ ਪਰਚਾਵੇ, ਕੁਛ ਕੁਛ ਦਇਆ, ਸਰੀਰ ਦੀ ਸਫਾਈ ਮਾਤ੍ਰ ਹੈਨ। ਜੀਵਨ ਨਾ ਉਸ ਪਾਸ ਹੈ ਨਾ ਦੇ ਸਕਦਾ ਹੈ। ਹੋਰਨਾਂ ਪਾਸੋਂ ਸੁਣਦਾ ਹੈਂ ਸ਼ਾਸਤ੍ਰ ਉਕਤੀਆਂ ਜੋ ਸੰਸੇ ਨੂੰ ਪਾਲ ਰਹੀਆਂ ਹਨ। ਖੇਲਾਂ, ਪਰਚਾਵੇ, ਵਿਦਵੱਤਾ ਦੀ ਘੋਟਾ ਘਾਟੀ ਤਾਂ ਹਰ ਥਾਂ ਮਿਲ ਜਾਂਦੀ ਹੈ। ਮੈਂ ਵਿਦਜਾ ਤੇ ਸਫਾਈ ਸੱਚ ਦਾ ਵਿਰੋਧੀ ਨਹੀਂ। ਪਰ ਬੇਟਾ! ਵਿਦਜਾ ਬੀ ਜੀਅਦਾਨ ਪ੍ਰਾਪਤਾਂ ਨੂੰ ਰਸਦਾਇਕ ਹੈ, ਤੇ ਅਪ੍ਰਾਪਤਾਂ ਨੂੰ ਤੀਖਣ ਬੁੱਧੀ ਤੇ ਦਿਮਾਗ਼ੀ ਵਾਕਬੀ ਮਾਤ੍ਰ ਦੀ ਦਾਤੀ ਹੈ, ਕਈ ਵੇਰ ਤਾਂ ਇਹ ਜੈਸਾ ਸੁਭਾਵ ਹੋਵੇ ਉਸੇ ਨੂੰ ਤ੍ਰਿੱਖਾ ਕਰ ਦੇਂਦੀ ਹੈ।

ਪੁੱਤ੍ਰ : ਠੀਕ ਕਹਿੰਦੇ ਹੋ, ਪਰ ਉਸ ਗਲ ਦੀ ਮੈਨੂੰ ਸੋਝੀ ਨਹੀਂ, ਉਸ ਵੈਸ਼ਨਵ ਨੂੰ ਮਿਲਿਆਂ ਘੜੀ ਚੰਗੀ ਲੰਘ ਜਾਂਦੀ ਹੈ। ਹਾਂ ਦਿਲ ਵਿਚ ਸੱਖਣਾਪਨ ਹੈ, ਕੋਈ ਅਤ੍ਰਿਪਤੀ ਹੈ,ਉਹ ਉਥੇ ਗਿਆਂ ਬੀ ਨਹੀਂ ਭਰ ਹੁੰਦੀ।ਇਸ ਕਰਕੇ ਹਰ ਨਵੇਂ ਆਏ ਸਾਧੂ ਦੇ ਮਗਰ ਉੱਠ ਭੱਜਦਾ ਹਾਂ; ਹਾਂ ਇੰਨਾਂ ਹੋ ਗਿਆ ਹੈ ਕਿ ਸਾਧੂਆਂ ਦੇ ਉਚਾਰੇ ਸਾਸ਼ਤ੍ਰਾਂ ਦੇ ਪਦ ਪਦਾਰਥ ਸਮਝ ਲੈਂਦਾ ਹਾਂ ਤੇ ਦਿਮਾਗ਼ੀ ਸੁਆਦ ਕਈ ਵੇਰ ਆ ਜਾਂਦਾ ਹੈ।

ਪਿਤਾ : ਬੇਟਾ! ਹਾਂ, ਕੋਈ ਸੁਆਦ ਸ਼ਰੀਰ ਦੇ, ਮਨ ਦੇ, ਕੋਈ ਬੁੱਧੀ ਦੇ। ਆਪੇ ਦਾ ਰਸ ਤੇ ਰਾਮ ਰਸ ਵੱਖਰੇ ਰਸ ਹਨ*।......(ਰਾਮ ਰਸੁ ਪੀਆਰੇ।। ਜਿਹ ਰਸ ਬਿਸਰਿ ਗਏ ਰਸ ਅਉਰ।।(ਗਉੜੀ ਕਬੀਰ ਜੀ)) (ਹਾਹੁਕਾ ਲੈਕੇ) ਦੂਰ ਕਾਹਦੀ? ਜੀਵਨ ਨਿੱਤ ਨਹੀਂ, ਛਿਨ ਛਿਨ ਕਰਕੇ ਕਾਲ ਜਾ ਰਿਹਾ ਹੈ*।(ਛਿਨੁ ਛਿਨੁ ਕਰਿ ਗਇਓ ਕਾਲੁ।। (ਜੈ ਜਾ: ਮ:੯)), ਛਿਨ ਛਿਨ ਭੁੱਲ ਵਿਚ ਹੈ*।(ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ।।(ਗਉੜੀ ਬਾ:ਅ:ਮ:੫)) ਛਿਨ ਛਿਨ ਕਰਕੇ ਉਮਰ ਵਿਹਾ ਰਹੀ ਹੈ*।(ਛਿਨੁ ਛਿਨੁ ਅਉਧ ਬਿਹਾਤੁ ਹੈ।।(ਤਿਲੰ: ਮ:੯)) ਮੌਤ ਦੀ ਛਿਨ ਨੇ ਇਨ੍ਹਾਂ ਜੀਵਨ ਲੜੀ ਦੀਆਂ ਛਿਨਾਂ ਦੇ ਵਿਚ ਅਨਜਾਣੇ ਆ ਜਾਣਾ ਹੈ ਤੇ ਭਾਗਹੀਨ ਲੈ ਟੁਰਨਾ ਹੈ*।(ਨਾਮੁ ਪਦਾਰਥੁ

ਜਿਨ ਨਰ ਨਹੀ ਪਾਇਆ ਸੇ ਭਾਗ ਹੀਣ ਮੁਏ ਮਰਿ ਜਾਵੈ।।(ਗੂ:ਮ:੪-੪-੬)) ਤਾਂ ਤੇ ਕੋਈ ਉਪਰਾਲਾ ਲੱਭ ਕਿ ਕਿਵੇਂ ਹਰ ਛਿਨ ਸੰਭਾਲੀ ਜਾਵੇ*।(ਖਿਨੁ ਖਿਨੁ ਨਾਮੁ ਸਮਾਲੀਐ।।(ਸਿਰੀ ਰਾ:ਮ: ੩) ਜੇ ਹਰ ਛਿਨ ਸੰਭਲਕੇ ਲੰਘਣ ਲਗ ਜਾਵੇ ਤਾਂ ਇਨ੍ਹਾਂ ਸੰਭਲੀਆਂ ਛਿਨਾਂ ਦੇ ਵਿਚ ਹੀ ਕਿਸੇ ਵੇਲੇ ਓਸ ਛਿਨ ਨੇ ਆ ਜਾਣਾ ਹੈ ਕਿ ਜਿਸਨੇ ਕਾਲਫਾਸ ਕਟ ਦੇਣੀ ਹੈ*।(ਏਕ ਚਿਤ ਜਹਿ ਇਕ ਛਿਨ ਧਿਆਇਓ।।ਕਾਲ ਫਾਸ ਕੇ ਬੀਚ ਨਾ ਆਇਓ।।(ਦਸਮ ਗੁਰੂ ਜੀ) ਹਾਂ, ਬੇਟਾ ਇਸ 'ਧਨ ਪਦਾਰਥ' ਨੇ ਕਿਸੇ ਛਿਨ ਆ ਜਾਣਾ ਤੇ ਕਿਸੇ ਛਿਨ ਟੁਰ ਜਾਣਾ ਹੈ*।(ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ।।(ਬਿਹਾ:ਮ:੯)) ਛਿਨ ਦਾ ਵਿਸਾਹ ਨਹੀਂ ਪਰ ਛਿਨ ਸੰਭਾਲਿਆਂ ਤ੍ਰੈਕਾਲ ਸੰਭਾਲੇ ਜਾਂਦੇ ਹਨ। ਹਰ ਛਿਨ ਜਦ 'ਨਾਮ' ਨਾਲ ਪ੍ਰੋ ਹੋ ਜਾਂਦੀ ਹੈ, ਰਸ ਪੈ ਜਾਂਦਾ ਹੈ, ਹਾਂ ਇਹ ਨਾਮ ਬਣ ਜਾਂਦਾ ਹੈ 'ਨਾਮ ਪਦਾਰਥ'।

ਪੁੱਤ੍ਰ : ਕਿਵੇਂ ਸਮਝਾਂ, ਕਿਵੇਂ ਕਰਾਂ? ਕਿਸੇ ਤ੍ਰੀਕੇ ਨਾਲ ਸਮਝਾਓ।

ਪਿਤਾ : ਬੇਟਾ ਕਿੰਨਾ ਸਮਝੋ, ਤਲਵਰੀਆ ਤਾਂ ਗੱਤਕੇ ਫੜੇ ਤੇ ਪਿੜ ਵਿਚ ਉਤਰੇ ਬਿਨਾਂ ਨਹੀਂ ਬਣ ਸਕੀਦਾ। ਕਰਨੀ ਦੇ ਮੈਦਾਨ ਵਿਚ ਉਤਰ, ਘਾਲ ਕਰ, ਜਾਹ ਅਨੰਦਪੁਰ।

ਪੁੱਤ੍ਰ : ਹੱਛਾ ਪਿਤਾ ਜੀ, ਤੁਹਾਡਾ ਹੁਕਮ ਤੇ ਅੰਦਰਲੀ ਭੁੱਖ ਹੁਣ ਟਿਕਣ ਨਹੀਂ ਦੇਂਦੇ, ਸੋ ਹੁਣ ਮੇਰੀ ਤਜਾਰੀ ਟੁਰਨ ਦੀ ਕਰ ਦਿਓ।

ਪਿਤਾ : ਬੇਟਾ ਧਰਮਸਾਲੇ ਸਾਧੂ ਤੇ ਕੁਛ ਗ੍ਰਿਹਸਤੀ ਕੱਠੇ ਹੋ ਰਹੇ ਹਨ। ਦੱਖਣ ਵੱਲੋਂ ਬੀ ਕਈ ਆਏ ਹਨ। ਸੁਹਣਾ ਸੰਗ ਹੈ। ਸਭਨਾ ਨੇ ਗੁਰੂ ਕੇ ਦੁਆਰੇ ਜਾਣਾ ਹੈ। ਸੰਗ ਦੇ ਨਾਲ ਤੂੰ ਬੀ ਰਲ ਜਾਹ, ਸੰਗ ਵਿਚ ਸਫਰ ਦਾ ਖਤਰਾ ਘਟ ਜਾਂਦਾ ਹੈ।

ਐਉਂ ਗਲਾਂ ਬਾਤਾਂ ਕਈ ਵਾਰ ਹੋ ਕੇ ਹਰ ਗੋਪਾਲ ਅਨੰਦਪੁਰ ਸਾਹਿਬਾਂ ਦੇ ਦਰਸ਼ਨਾਂ ਲਈ ਤਿਆਰ ਹੋ ਗਿਆ, ਤੇ ਇਕ ਦਿਨ ਟੁਰ ਹੀ ਪਿਆ। ਸੌ ਰੁਪੱਯਾ ਪਿਤਾ ਨੇ ਮੱਥਾ ਟੇਕਣ ਲਈ ਅਪਣੀ ਵੱਲੋਂ ਦਿੱਤਾ ਤੇ ਉਸ ਬੀ ਚੋਖੀ ਮਾਯਾ ਭੇਟ ਕਰਨ ਲਈ ਨਾਲ ਲੈ ਲਈ।

– ੨ –

ਆ ਰਹੇ ਹਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਘੋੜੇ ਤੇ ਚੜ੍ਹੇ ਬਨਾਂ ਤੋਂ ਸ਼ਿਕਾਰ ਖੇਲਕੇ। ਆਨੰਦਪੁਰ ਵਿਚ ਆਏ, ਅਪਣੇ ਦਰਬਾਰ ਦੇ ਬਾਹਰ ਘੋੜੇ ਤੋਂ ਉਤਰੇ। ਸੰਗਤ ਖੜੀ ਹੈ ਦਰਸ਼ਨ ਨੂੰ। ਕਿਤਨੇ ਬਨ ਦੇ ਜੰਤੂ ਤੇ ਪੰਛੀ ਸ਼ਿਕਾਰੇ ਹੋਏ ਨਾਲ ਆਏ ਹਨ। ਸਰੀਰ ਜਥ੍ਹੇ ਤੇ ਤੇਜ ਵਾਲਾ ਹੈ, ਨੈਣਾਂ ਤੋਂ ਪ੍ਰਤਾਪ ਬਰਸਦਾ ਹੈ। ਦਰਸ਼ਨ ਕਰਨ ਵਾਲਿਆਂ ਵਿਚ ਦੱਖਣ ਵਲੋਂ ਆਈ ਸੰਗਤ ਗ੍ਰਿਹਸਤੀ ਤੇ ਸਾਧੂ ਬੀ ਸਾਰੇ ਖੜੇ ਹਨ। ਹਰਿ ਗੋਪਾਲ ਬੀ ਖੜਾ ਹੈ। ਉਹ ਮਨ ਵਿਚ ਧਿਆਨ ਬੰਨ੍ਹਦਾ ਆਇਆ ਸੀ ਕਿ ਗੁਰੂ ਉਸ ਨੂੰ ਕੋਈ ਕੰਦਰਾ ਵਿਚ ਬੈਠੀ ਤਪਾਂ ਨਾਲ ਸੁੱਕ ਕੇ ਪਿੰਜਰ ਸਮਾਨ ਹੋ ਗਈ ਤਪੋ ਮੂਰਤੀ ਦਿੱਸੇਗੀ, ਸ਼ਾਂਤੀ ਤੇ ਚੁੱਪ ਤੇ ਅਛੇੜ ਹਾਲਤ ਹੋਵੇਗੀ, ਨੈਣ ਬੰਦ ਹੋਣਗੇ ਤੇ ਲੰਮਾ ਸਾਹ ਲਿਆਂ ਬੀ ਉਸ ਦੀ

ਸਮਾਧੀ ਖੁੱਲ੍ਹੇਗੀ, ਪਰ ਏਥੇ ਉਸ ਡਿੱਠਾ ਹੁਲਾਰਾ, ਤੇਜ ਤੇ ਜਲਾਲ ਵਾਲਾ ਜਿਸ ਵਿਚ ਲੁਸ ਲੁਸ ਕਰ ਰਹੀ ਸੀ ਸਤੋਗੁਣੀ ਸ਼ਾਂਤੀ ਤੇ ਹਿਰਦੇ ਦਾ ਟਿਕਾਉ ਤੇ ਰੱਬੀ ਮੇਲ ਨਾਲ ਮਿਲ ਰਹੀ ਅੰਦਰਲੀ ਜੀਵਨ ਕਣੀ। ਪਰ ਇਸਨੂੰ ਕੌਣ ਸਮਝ ਸਕੇ। ਹਰਿਗੋਪਾਲ ਡੋਲ ਗਿਆ।

ਜਾਤ ਬਾਣੀਆ ਗੁਰ ਜਬ ਦੇਖੇ।
ਕਲਪਜੋ ਰਿਦੇ ਕ੍ਰਿਯਾ ਅਵਰੇਖੇ।
ਇਹ ਕੈਸੇ ਗੁਰ? ਜਿਨ ਹਿਤ ਆਏ।
ਕੋਸ ਹਜ਼ਾਰਹੁ ਮਗ ਉਲੰਘਾਏ।
ਕ੍ਰਿਆ ਜਿਨਹੁੰ ਕੀ ਮਹਾਂ ਕੁਢਾਲੀਂ।
ਹਿੰਸਾ ਕਰਤ ਦਇਆ ਉਰ ਖਾਲੀ।
ਪੰਛੀ ਹਤਿ ਕਰਿ ਬਾਜ ਅਚਾਵੈਂ।
ਬਨ ਮਹਿਂ ਬਿਚਰਤਿ ਮ੍ਰਿਗ ਗਨ ਘਾਵੈਂ।* *(ਸ: ਪ੍ਰ:)*

(ਦੇਖਕੇ ਕ੍ਰਿਯਾ ਕਲਪਿਆ, ਭਾਵਨਾ ਫਿਰ ਗਈ, ਕੈਸੇ ਗੁਰੂ ਹੈਨ? ਦਇਆ ਕਿਉਂ ਤਿਆਗੀ। (ਸੋ ਸਾਖੀ))

ਉਧਰ ਸਤਿਗੁਰਾਂ ਦੀ ਸਾਰੀ ਸੰਗਤ ਤੇ ਕ੍ਰਿਪਾ ਦੀ ਨਜ਼ਰ ਫਿਰਦੀ ਹਰ ਗੋਪਾਲ ਤੇ ਆ ਟਿਕੀ। ਅੰਦਰਲੀਆਂ ਸੰਸੇ ਦੀਆਂ ਲਹਿਰਾਂ ਦੇ ਨਿਸ਼ਾਨ ਚਿਹਰੇ ਤੇ ਫਿਰ ਰਹੇ ਸਨ, ਗੁਰੂ ਜੀ ਦੇਖਕੇ ਮੁਸਕ੍ਰਾਏ ਫੇਰ ਬੋਲੇ:- ਸਹੁੰ ਨਾ ਖਾਇਆ ਕਰੋ, ਨਾ ਸੱਚ ਦੀ ਨਾ ਕੂੜਦੀ, ਗੁਰੂ ਜਾਮਨ ਦੇ ਕੇ ਬੀ ਸਹੁੰ ਨਾ ਖਾਓ*। (ਸਪਥ ਨਾ ਕਰ ਗੁਰ ਸਾਚ ਪਰ ਝੂਠਾ ਟਿਕੈ ਨ ਪਾਇ। ਸਾਚਾ ਜੋਨੀ ਪਰਭੁਗੈ ਕੂਰੇ ਕੈਸਾ ਥਾਂਇ।)(ਸੋ ਸਾਖੀ) ਪਾਪੀ ਚੋਰ ਇਕ ਪਾਪ ਕਮਾਂਵਦਾ ਪਰ ਦਰਬ ਹਿਰਦਾ ਬੇ ਰਹਿਮੀ ਨਾਲ ਲੋਕਾਂ ਨੂੰ ਕੁੱਟਦਾ, ਝੂਠੀ ਸਹੁੰ ਸਾਡੀ ਖਾ ਕ਼ੇ ਜੇ ਆਪਣੇ ਪਾਪ ਸੁਭਾਵ ਕਰ ਕੇ ਪੰਛੀ ਬਨ ਗਿਆ ਤੇ ਰਾਜਾ ਜਿਸ ਪਾਸ ਸਹੁੰ ਖਾਧੀ ਸੀ ਅਪਣੇ ਕਰਮਾਂ ਕਰਕੇ ਬਾਜ ਬਣ ਗਿਆ ਤੇ ਉਸ ਪੰਛੀ ਨੂੰ ਮਾਰ ਲਿਆ ਤਾਂ ਕਰਮ ਗਤ ਭੁਗਤੀ, ਸਾਡਾ ਵਿਚ ਕੀਹ ਲੇਸ਼। ਕਰਮਾਂ ਦੇ ਗੇੜ ਮਾਰਦੇ ਤੇ ਤ਼ਸੀਹੇ ਦੇਂਦੇ ਹਨ। ਨਾ ਪਾਪ ਕਰੋ, ਨਾ ਸੁਗੰਦਾਂ ਖਾਓ ਤਾਂ ਫਲ ਭੋਗਣੋਂ ਬੀ ਬਚੋਗੇ। ਇਹ ਕਹਿਕੇ ਗੁਰੂ ਜੀ ਅੰਦਰ ਲੰਘੇ ਤੇ ਇਕ ਸੁਹਣੇ ਥਾਂ ਜਾ ਬੈਠੇ। ਸੰਗਤ ਬੀ ਜੁੜ ਬੈਠੀ। ਅਜ ਸ਼ਿਕਾਰ ਵਿਚ ਆਪਨੂੰ ਬਹੁਤ ਸਫਰ ਪਿਆ ਸੀ, ਪ੍ਰਸ਼ਾਦਿ ਦਾ ਵੇਲਾ ਬੀ ਨੇੜੇ ਸੀ ਸੋ ਓਥੇ ਹੀ ਪ੍ਰਸ਼ਾਦਿ ਮੰਗਵਾ ਲਿਆ। ਜਦ ਥਾਲ ਅੱਗੇ ਧਰਿਆ ਗਿਆ ਤਾਂ ਹਰਗੋਪਾਲ ਫੇਰ ਘਬਰਾਇਆ ਕਿ ਕਿਤੇ ਇਸ ਥਾਲ ਵਿਚੋਂ ਪ੍ਰਸ਼ਾਦਿ ਕਰਕੇ ਕੁਛ ਮੈਨੂੰ ਨਾ ਦੇ ਦੇਣ। ਯਾ ਜੇ ਰੋਟੀ ਖਾਣ ਵੇਲੇ ਮੇਰੇ ਭੋਜਨ ਵਿਚ ਮਹਾਂ ਪ੍ਰਸ਼ਾਦਿ ਆ ਗਿਆ ਤਾਂ ਮੈਂ ਕੀਕੂੰ ਖਾਵਾਂਗਾ। ਹੋਵੇ ਨਾ ਤਾਂ ਮੈਨੂੰ ਪ੍ਰਸ਼ਾਦਿ ਨਾ ਮਿਲੇ। ਗੁਰੂ ਜੀ ਜੋ ਸਿੱਖਾਂ ਨੂੰ ਸੰਸੇ ਤੋਂ ਪਾਰ ਕਰਦੇ ਸਨ, ਹਰਗੋਪਾਲ ਦੇ ਦਿਲ-ਤ੍ਰੰਗਾਂ ਨੂੰ ਤੱਕ ਰਹੇ ਸਨ, ਰਸੋਈਏ

ਵਲ ਤੱਕ ਕੇ ਬੋਲੇ, ਭਾਈ ਅਹੁ ਜੋ ਉਜੈਨੀ ਸਿੱਖ ਹੈ, ਇਸ ਨੂੰ ਪ੍ਰਸ਼ਾਦਿ ਲੰਗਰ ਵਿਚ ਮਿਲੇ, ਜਿਧਰ ਵੱਡਾ ਲੰਗਰ ਹੈ ਤੇ ਮਹਾਂ ਪ੍ਰਸ਼ਾਦਿ ਨਹੀਂ ਬਣਦਾ, ਸੁੱਧ ਚੌਂਕੇ ਵਿਚ ਭੋਜਨ ਦੇਣਾ ਏਸਨੂੰ। ਇਹ ਅੰਤ੍ਰਯਾਮਤਾ ਦੀ ਗਲ ਵੇਖ ਕੇ ਹਰ ਗੋਪਾਲ ਦੀ ਅੰਦਰਲੀ ਲਹਿਰ-ਗਤੀ ਕੁਛ ਖੜੋ ਗਈ, ਵਿਚਾਰਨ ਲੱਗਾ ਕਿ ਚਾਹੋ ਕ੍ਰਿਯਾ ਗੁਰੂ ਦੀ ਵੈਸ਼ਨਵ ਦੀ ਨਹੀਂ ਹੈ, ਪਰ ਅੰਤ੍ਰਯਾਮੀ ਹਨ, ਤਾਂ ਤੇ ਇਹ ਮਹਾਂਪੁਰਖ ਤਾਂ ਹਨ, ਮੇਰੀ ਸਮਝ ਇਨ੍ਹਾਂ ਨੂੰ ਸਮਝ ਤੇ ਪਰਖ ਨਹੀਂ ਸਕੀ। ਗਲ ਕੀਹ, ਸੰਗਤ ਸਾਰੀ ਪ੍ਰਸ਼ਾਦਿ ਲਈ ਉੱਠੀ, ਇਹ ਬੀ ਗਿਆ ਤੇ ਪ੍ਰਸ਼ਾਦਿ ਛਕਿਓਸੁ। ਰਾਤ ਪਈ, ਹੋਰ ਤਾਂ ਸਾਰੇ ਸੌਂ ਗਏ, ਪਰ ਹਰਗੋਪਾਲ ਫਿਰ ਸੰਸੇ ਦੀ ਨੈਂ ਰੁੜ੍ਹ ਰਿਹਾ ਹੈ। ਕਦੇ ਤਾਂ ਇਸਦਾ ਗੁਰੂ ਕੇ ਤੇਜ ਤੇ ਅੰਤ੍ਰਯਾਮਤਾ ਪਰ ਸਿਦਕ ਬੱਝਦਾ ਹੈ, ਕਦੇ ਤਰਕ ਫੁਰਦੀ ਹੈ ਕਿ ਮੇਰੇ ਪਿਤਾ ਨੇ ਇਸ ਗੁਰੂ ਵਿਚ ਕੀਹ ਡਿੱਠਾ ਸੀ, ਕਿਸ ਤਰ੍ਹਾਂ ਦਾ ਗੁਰੂ ਉਸ ਨੇ ਲੱਭਾ, ਆਖਦਾ ਸੀ 'ਜੀਅਦਾਨ ਦੇ ਦਾਤੇ ਹਨ', ਏਹ ਜੀਵਨ ਦੇਂਦੇ ਹਨ ਕਿ ਜੀਆਂ ਦਾ ਜੀਵਨ ਲੈਂਦੇ ਹਨ! ਸਾਧੂ ਚਾਹੀਏ ਜੀਵ ਮਾਤ੍ਰ ਨਾ ਦੁਖਾਵੇ, ਦਇਆ ਵਿਚ ਵਿਚਰੇ ਜੈਸੇ ਜੈਨੀ ਵਿਚਰਦੇ ਹਨ, ਕੀੜਿਆਂ ਤਕ ਨੂੰ ਭੀ ਪਾਲਦੇ ਹਨ। ਸਾਧੂ ਚਾਹੀਏ ਉਦਾਸ, ਤੇ ਵੈਰਾਗ ਦੀ ਮੂਰਤ। ਹੱਛਾ ਸਵੇਰੇ ਮੁੜ ਚੱਲੋ ਘਰਾਂ ਨੂੰ, ਉਹੋ ਵੈਸ਼ਨੋ ਸਾਧ ਹੀ ਠੀਕ ਹੈ। ਰੁਪਏ ਚੜ੍ਹਾਂਵਾਂ ਕਿ ਨਾਂ? ਪੰਜ ਸੌ ਆਂਦਾ ਸੀ, ਦਿਆਂ ਕਿ ਨਾਂ? ਹਾਂ ਮੈਂ ਦੇਂਦਾ, ਗੁਰੂ ਬਣਾਉਂਦਾ, ਪਰ ਕ੍ਰਿਯਾ ਪਸੰਦ ਨਹੀਂ ਆਈ, ਐਸ ਤਰ੍ਹਾਂ ਦੀ ਦੁਚਿਤਾਈ ਵਿਚ ਰਾਤ ਬੀਤ ਗਈ। ਤੜਕੇ ਹਰਿਗੋਪਾਲ ਉਠਿਆ, ਨ੍ਹਾਤਾ, ਤੁਰਨ ਦੀ ਸੋਚੀ। ਮਨ ਫੇਰ ਫਿਰ ਪਿਆ। ਮਨ ਮਨ ਨੂੰ ਆਖਦਾ ਹੈ, ਕਲ ਤੂੰ ਕਰਾਮਾਤ ਬੀ ਦੇਖੀ ਸੀ, ਖਬਰੇ ਕੁਛ ਹੋਵੇ ਹੀ। ਚੱਲ ਕੁਛ ਦਿਨ ਰਹੁ, ਦਰਸ਼ਨ ਕਰ, ਬਚਨ ਸੁਣ, ਕਾਹਲੀ ਕਰਕੇ ਮੁੜ ਗਿਓਂ ਤਾਂ ਪਿਤਾ ਝੂਠਿਆਂ ਕਰੇਗਾ। ਚੱਲ ਦੀਵਾਨ ਵਿਚ, ਦਰਸ਼ਨ ਕਰ ਤੇ ਹੋਰ ਦੇਖ।

– ੩ –

ਸਾਰੇ ਵੇਲੇ ਵੇਲੇ ਹੀ ਹਨ, ਕਾਲ ਦੀ ਗਤੀ ਹੈ, ਜੋ ਚੱਲ ਰਿਹਾ ਹੈ ਤੇ ਚਲਦਾ ਸਹੀ ਨਹੀਂ ਹੁੰਦਾ ਤੇ ਜਿਸਦੀ ਚਾਲ ਵਿਚ ਹੀ ਸੰਸਾਰ ਚਲ ਰਿਹਾ ਹੈ। ਪਰ ਵੇਲਿਆਂ ਵਿਚ ਫਰਕ ਬੀ ਹੈ। ਦੁਪਹਿਰਾਂ ਗਰਮ ਹਨ, ਬ੍ਰਿਤੀ ਸੂਰਜ ਚੜ੍ਹੇ ਖਿੰਡਦੀ ਹੈ, ਸੰਧਯਾ ਵੇਲੇ ਮਨ ਮੁੜਦਾ ਹੈ, ਰਾਤ ਨੂੰ ਠੰਢ ਉਤਰਦੀ ਹੈ। ਤਿਵੇਂ ਪਿਛਲੀ ਰਾਤ ਸੀਤਲ ਹੈ, ਮਾਨੋਂ ਝਿੰਮ ਝਿੰਮ ਅੰਮ੍ਰਿਤ ਵਰਸਦਾ ਹੈ, ਮਨੁਖ ਸੁੱਤੇ ਪਏ ਹਨ, ਪੰਛੀ ਅਰਾਮ ਵਿਚ ਹਨ, ਕੁਦਰਤ ਟਿਕੀ ਹੋਈ ਭਾਸਦੀ ਹੈ, ਗਰਮੀ ਦੀ ਥਾਂ ਸੀਤਲਤਾਈ ਲੈਂਦੀ ਹੈ। ਇਸ ਵੇਲੇ ਜੇ ਕੋਈ ਮਨ ਨੂੰ ਮਨ ਵਿਚ ਜੋੜੇ ਤਾਂ ਵੇਲਾ ਅੰਮ੍ਰਿਤ ਹੋ ਭਾਸਦਾ ਹੈ। ਮਨੁੱਖ ਰੋਟੀ ਖਾਕੇ ਰਾਤ ਨੂੰ ਸੌਂ ਜਾਂਦਾ ਹੈ। ਖਾਧਾ ਹਜ਼ਮ ਹੋਕੇ ਉਸਦੇ ਸੂਖਮ ਰਸ ਬਣਕੇ ਪਿਛਲੀ ਰਾਤ ਤਕ ਸਾਰੇ ਸਰੀਰ ਵਿਚ ਫਿਰ ਜਾਂਦੇ ਹਨ, ਉਸ ਵੇਲੇ ਸਰੀਰ ਅਪਣੇ ਸੁਤੇ ਬਲ ਵਿਚ ਹੁੰਦਾ ਹੈ। ਰਾਤ ਸੌਂ ਲੈਣ ਕਰਕੇ ਸ੍ਰੀਰ ਦਾ ਥਕਾਨ

ਦੂਰ ਹੋ ਜਾਂਦਾ ਹੈ। ਮਨ ਜੋ ਦਿਨੇ ਲੋੜਾਂ ਆਸ਼ਾ ਤ੍ਰਿਸ਼ਨਾ ਤੇ ਰਸਾਂ ਕਸਾਂ ਦੀ ਖਾਤਰ ਸੋਚਦਾ ਤੇ ਸਰੀਰ ਨੂੰ ਮਿਹਨਤ ਵਿਚ ਲਾਈ ਰਖਦਾ ਹੈ ਰਾਤ ਨੂੰ ਨੀਂਦ ਦੀ ਗੋਦੀ ਸੌਂ ਕੇ ਕੁਛ ਟਿਕਾਉ ਵਲ ਰੁਖ਼ ਕਰ ਜਾਂਦਾ ਹੈ। ਚਾਹੋ ਸੁੱਤਾ ਬੀ ਸੁਪਨੇ ਦੇਖਦਾ ਹੈ ਤੇ ਚਾਹੋ ਨੀਂਦ ਤਮੋਗੁਣੀ ਸ਼ੈ ਮੰਨੀ ਹੈ, ਪਰ ਤਦ ਬੀ ਨੀਂਦਰ ਦੇ ਮਗਰੋਂ ਮਨ ਦਾ ਕੋਈ ਝੁਕਾਉ ਅੰਦਰ ਵਲ ਨੂੰ ਹੁੰਦਾ ਹੈ। ਏਹ ਤ੍ਰੈਏ ਸਾਮਾਨ ਕੁਦਰਤੀ ਸਹਾਯਕ ਹੁੰਦੇ ਹਨ ਨਾਮ ਅਭਯਾਸ ਦੇ। ਜੇ ਕੋਈ ਇਸ ਵੇਲੇ ਜਾਗੇ ਤੇ ਅੰਦਰਲੇ ਨੂੰ ਨਾਮ ਵਿਚ ਲਾਵੇ ਤਾਂ ਮਨ ਨਾਮ ਸਿਮਰਨ ਵਿਚ ਟੁਰ ਪੈਂਦਾ ਹੈ। ਇਸੇ ਕਰਕੇ ਇਹ ਵੇਲਾ ਅੰਮ੍ਰਿਤ ਦੇ ਪੀਣ ਦਾ ਹੈ। ਹਾਂ, ਜੇ ਇਸ ਵੇਲੇ ਕੀਰਤਨ ਦੀ ਮਧੁਰ ਧੁਨਿ ਕੰਨੀਂ ਪਵੇ ਤਾਂ ਚਿਤ ਹੋਰ ਸੁਖੀ ਹੁੰਦਾ ਹੈ ਤੇ ਨਾਮ ਵਿਚ ਲਗਨ ਹੋਰ ਖੁਭਵੀਂ ਲਗਦੀ ਹੈ। ਤਦੇ ਗੁਰੂ ਬਾਬੇ ਨੇ ਆਸਾ ਦੀ ਵਾਰ ਅੰਮ੍ਰਿਤ ਵੇਲੇ ਕੀਰਤਨ ਵਿਚ ਗਾਵੀਂ ਜਾਣ ਦੀ ਰੌ ਟੋਰੀ। ਤਾਂ ਹੀ ਫੁਰਮਾਯਾ ਸਾਨੇ "ਅੰਮ੍ਰਿਤ ਵੇਲਾ, ਸਚੁ ਨਾਉ ਵਡਿਆਈ ਵੀਚਾਰੁ।"

ਹਾਂ ਜੀ ਇਹੋ ਸੁਭਾਗ ਵੇਲਾ ਹੈ। ਕੁਦਰਤ ਚੁਪਚਾਨ ਖੜੀ ਹੈ। ਟਿਕਾਉ ਹੈ, ਸੁਹਾਉ ਹੈ, ਸਾਹਿਬਾਂ ਦੇ ਦਰਬਾਰ ਆਸਾ ਦੀ ਵਾਰ ਲਗ ਰਹੀ ਹੈ, ਕੀਰਤਨ ਹੋ ਰਿਹਾ ਹੈ। ਹੁਣ ਵੇਲਾ ਹੋ ਗਿਆ ਹੈ ਹੋਰ ਸਵੇਰਾਂ ਦਾ, ਪਰ ਅਜੇ ਹਨੇਰਾ ਹੈ, ਅਜੇ ਰਾਤ ਹੈ, ਇਸ ਵੇਲੇ ਆਉਂਦੇ ਹੁੰਦੇ ਸਨ ਦੀਵਾਨ ਵਿਚ ਆਪ ਸ੍ਰੀ ਗੁਰੂ ਜੀ- ਸਾਰੇ ਗੁਰੂ ਸਾਹਿਬ*। (ਉਹੋ ਰਹੁਰੀਤ ਜਾਰੀ ਹੈ ਹੁਣ ਤਕ, ਸ੍ਰੀ ਹਰਿ ਮੰਦਰ ਜੀ ਵਿਚ ਉਸੇ ਵੇਲੇ ਆਉਂਦੀ ਹੈ ਅਸਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ।) ਅਜ ਬੀ ਸਾਹਿਬ ਉਸੇ ਵੇਲੇ ਆਪ ਆਏ ਤੇ ਅਪਣੇ ਤਖਤ ਤੇ ਬਿਰਾਜ ਗਏ। ਕੀਰਤਨ ਹੋ ਰਿਹਾ ਹੈ, ਮਾਨੋ ਰਸ ਰੰਗ ਭਰੀਆਂ ਸੁਰਾਂ ਦੇ ਮੇਲ ਤੋਂ ਬਣੀ ਇਕਸੂਰਤਾ ਦੀ ਬਰਫ ਦੇ ਰੂੰ-ਗੁਹੜੇ ਮਲਕੜੇ ਮਲਕੜੇ ਪੈ ਰਹੇ ਹਨ ਮਨ ਉਤੇ। ਸਾਰੇ ਸੀਤਲਤਾਈ ਤੇ ਟਿਕਾਉ ਵਿਚ ਟਿਕ ਰਹੇ ਹਨ। ਰਾਗੀ ਸਿੰਘ ਵਾਰ ਤੇ ਛੱਕੇ ਗਾਉਂਦੇ ਹੁਣ ਇਕ ਸ਼ਬਦ ਦੀ ਰੰਗਤ ਵਿਚ ਆਏ, ਉਸ ਵਿਚ ਮਾਨੋ ਨਾਮ ਦਾ ਰਾਹ ਅੰਕਿਤ ਵੇਖਿਓ ਨੇ ਉਸ ਛਿਨ, ਇਉਂ ਕੁਛ ਵਿਚਾਰਕੇ ਉਸ ਨੂੰ ਕੀਰਤਨ ਵਿਚ ਪ੍ਰਕਾਸ਼ ਦੇਣ ਲਈ ਝੁਕ ਪਏ ਰਾਗੀ ਅਲਾਪ ਵਲ। ਛੇੜ ਦਿੱਤਾ ਨੇ ਮਿੱਠਾ ਮਿੱਠਾ ਅਲਾਪ ਭੈਰਵੀ ਦਾ, - ਹਾਂ ਅਲਾਪ ਹੋ ਰਿਹਾ ਹੈ ਭੈਰਵੀ ਰਾਗ ਦਾ, ਈਸ਼੍ਵਰ ਆਰਾਧਨ ਦੀ ਤਾਸੀਰ ਵਾਲੀ ਭੈਰਵੀ। ਨਿਰਾ ਅਲਾਪ ਕਿੱਡੀ ਦੂਰ ਬਰੀਕੀ ਵਿਚ ਪ੍ਰੋ ਦਿੰਦਾ ਹੈ ਮਨ ਨੂੰ ਭਾਵ ਵਿਚ। ਏਕਾਗਰਤਾ ਦਾ ਰਸ ਬੰਨ੍ਹਣ ਵਿਚ ਅਲਾਪ ਦਾ ਅਸਰ ਅਕੱਥ ਹੈ। ਕੁਛ ਚਿਰ ਅਲਾਪ ਦਾ ਰੰਗ ਬੰਨ੍ਹਕੇ ਹੁਣ ਰਾਗੀ ਸਿੰਘ ਤਾਲ ਵਿਚ ਆ ਗਏ, ਲਗੇ ਭੈਰਵੀ ਤਾਰ ਵਿਚ ਵਜਾਉਣ, ਬੈਠਵੀਂ ਲੈ ਵਿਚ, ਹਾਂ ਲਗੇ ਝੂੰਮਾਂ ਪੈਦਾ ਕਰਨ। ਕੁਛ ਚਿਰ ਮਗਰੋਂ ਫਿਰ ਹੁਣ ਖੁੱਲ੍ਹ ਪਏ ਗਲੇ, ਇਲਾਹੀ ਸੁੰਦਰਤਾ ਦੇ ਜਾਨੂ ਗਲੇ, ਗੁਰਬਾਣੀ ਆਈ ਰਾਗ ਵਿਚ, ਕੀਰਤਨ ਹੋ ਗਿਆ ਇਕ ਗੁਰੂ ਉਚਾਰੇ ਸ਼ਬਦ ਦਾ, ਜਿਸ ਸ਼ਬਦ ਦਾ ਭਾਵ ਕਿ ਨਾਮ ਦੀ ਤਾਸੀਰ ਨੂੰ ਵਰਣਨ ਕਰਦਾ ਨਾਮ ਵਿਚ ਪ੍ਰੋ ਲੈਂਦਾ ਹੈ ਰਸੀਏ ਦੇ ਮਨ

ਨੂੰ, ਤੇ ਨਾਮ ਨੂੰ ਮੂਰਤੀਮਾਨ ਕਰ ਦਿੰਦਾ ਹੈ ਦਿਲ-ਨੈਣਾਂ ਦੇ ਅੱਗੇ। ਰਾਗੀ ਸਿੰਘਾਂ ਨੇ ਸ਼ਬਦ ਦੀ ਪਹਿਲੀ ਤੁਕ ਨਹੀਂ, ਪਰ ਰਹਾਉ ਦੀ ਤੁਕ ਪਹਿਲੋਂ ਛੇੜੀ।

'ਜਪਿ ਮਨ ਸਤਿਨਾਮੁ ਸਦਾ ਸਤਿਨਾਮੁ'।। ਇਹ ਪਹਿਲੀ ਤੁਕ ਪੜ੍ਹੀਓ ਨੇ ਬੈਠਵੀਂ ਲਯ ਤੇ ਠਹਿਰਾਉ ਵਾਲੇ ਉਚਾਰ ਨਾਲ ਕਿ ਸਤਿਨਾਮ ਇਕ ਰਸਮਯ ਰੰਗ ਬਣਕੇ ਥਰਕਦਾ ਖਿੱਚਾਂ ਪਾਉਂਦਾ ਮਾਨੋ ਦਿੱਸਣ ਲੱਗ ਗਿਆ। ਹਾਂ ਸ਼ਬਦ ਦਾ ਰਾਗ ਸੀ ਤਾਂ ਧਨਾਸਰੀ, ਪਰ ਵੇਲਾ ਸਵੇਰਾਂ ਦਾ ਹੋਣ ਕਰਕੇ ਰਾਗੀ ਸਿੰਘਾਂ ਨੇ ਭੈਰਵੀ ਦੀ ਈਸ਼ੂਰ ਵਲ ਰਾਗ ਤੇ ਜਗਤ ਤੋਂ ਵੈਰਾਗ ਵਾਲੀ ਥ੍ਰੱਟ ਨਾਲ ਭਰੀ ਮੋਤੀਆਂ ਝਾਲ ਵਾਲੀ ਭੈਰਵੀ ਵਿਚ ਇਸ ਨੂੰ ਗਾਵਿਆਂ।

ਫੇਰ ਗਾਵੇਂ – 'ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ"।। ਇਸ ਤੁਕ ਨਾਲ ਰਸ ਬੰਨ੍ਹਕੇ ਰਾਗੀ ਸਿੰਘ ਫੇਰ ਸਾਜ਼ਾਂ ਦੇ ਅਲਾਪ ਵਿਚ ਮਗਨ ਹੋ ਗਏ, ਸੰਗਤ ਬੀ ਮਗਰੇ ਮਗਰ ਸੁਰਤ ਨੂੰ ਮਗਨ ਕਰ ਬੈਠੀ ਨਾਮ ਰਸ ਵਿਚ। ਹੁਣ ਫਿਰ ਕੋਇਲ ਕੂ ਉਠੀ, "ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾਕੈ ਵਸਿ ਹੈ ਕਾਮਧੇਨਾ।। ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ।। ਫੇਰ ਰਹਾਉ ਦੀ ਤੁਕ।

ਇਨ੍ਹਾਂ ਤੁਕਾਂ ਦੇ ਉੱਚਾਰ ਨਾਲ ਵਾਹਿਗੁਰੂ ਦਾ ਵਜੂਦ ਸਾਮਰਤਖ ਮਾਨੋਂ ਦਿਖਾਕੇ ਫੇਰ ਆਏ ਜਪਿ ਮਨ ਸਤਿਨਾਮੁ ਸਦਾ ਸਤਿਨਾਮੁ, ਰਹਾਉ ਵਾਲੀ ਤੁਕ ਦੇ ਗਾਇਨ ਤੇ। ਫਿਰ ਹੁਣ ਅਲਾਪ ਵਿਚ ਟੁੱਬਾਂ ਲਾਕੇ ਰਾਗੀ ਸਿੰਘ ਨਵੀਂ ਤੁਕ ਸ਼ਬਦ ਦੀ ਲੈਕੇ ਆਏ ਹਨ:-

ਜਹ ਹਰਿ ਸਿਮਰਨੁ ਭਇਆ ਤਹ ਉਪਾਧਿ
ਗਤੁ ਕੀਨੀ ਵਡਭਾਗੀ ਹਰਿ ਜਪਨਾ।।
ਫਿਰ ਗਾਵੇਂ:-
ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ
ਜਪਿ ਹਰਿ ਭਵਜਲੁ ਤਰਨਾ।।੩।।੬।।੧੨।।

ਇਸ ਸ਼ਬਦ ਦੇ ਕੀਰਤਨ ਨੇ ਉਹ ਰਸ ਰੰਗ ਬੱਧਾ ਕਿ ਹਰਿ ਗੋਪਾਲ ਇਕ ਵੇਰ ਤਾਂ ਝੂਮ ਉਠਿਆ, ਉਸ ਨੂੰ ਪਤਾ ਨਾਂ ਰਿਹਾ ਕਿ ਮੈਂ ਕਿੱਥੇ ਹਾਂ। ਸਾਰੇ ਸ਼ਰੀਰ ਵਿਚੋਂ ਠੰਢ ਠੰਢ ਲੰਘ ਗਈ ਤੇ ਸੁਆਦ ਸੁਆਦ ਆ ਗਿਆ। ਝੂੰਮ ਤਾਂ ਕੀਰਤਨ ਮਗਰੋਂ ਘਟ ਗਈ ਪਰ ਕੁਛ ਹਲਕਾਪਨ ਤੇ ਸੁਆਦ ਜਾਰੀ ਰਿਹਾ। ਆਸਾ ਦੀ ਵਾਰ ਦਾ ਭੋਗ ਪੈ ਗਿਆ, ਸੰਗਤਾਂ ਪੇਸ਼ ਹੋਈਆਂ, ਆਪੋ ਆਪਣੇ ਮਨੋਰਥ ਦੱਸ ਕੇ ਤੇ ਅਸੀਸਾਂ ਮਿਹਰਾਂ ਲੈਕੇ ਸੁਖੀ ਹੋਈਆਂ। ਹਰਿਗੋਪਾਲ ਦੀ ਅਰਜ਼ ਕਰਨ ਦੀ ਵਾਰੀ ਆਈ ਸੀ ਕਿ ਸਤਿਗੁਰ ਬੋਲੇ 'ਸਿਖੋ ਸੁਆਦ ਸਾਰੇ ਮਨ ਦੇ ਕਿ ਹੋਰ ਦੇ?' ਤਾਂ ਇਕ ਸਿਖ ਬੋਲਿਆ 'ਸੁਆਦ, ਪਾਤਸ਼ਾਹ! ਜੀਭ ਦੇ'। ਦੂਸਰੇ ਨੇ ਕਿਹਾ 'ਸੁਆਦ ਕਰਮ ਦੇ', ਕਿਸੇ ਨੇ ਕਿਹਾ 'ਸੁਆਦ ਜੀਵ ਦੇ', ਕਿਸੇ ਨੇ ਕਿਹਾ 'ਸੁਆਦ

ਸੁਭਾਵ ਅਨੁਸਾਰ'। ਕਿਸੇ ਕਿਹਾ 'ਸੁਆਦ ਦੇਹੀ ਦਾ ਧਰਮ ਹੈ'। ਤਦ ਸਤਿਗੁਰਾਂ ਹਰ-ਗੋਪਾਲ ਵਲ ਤੱਕਿਆ। ਹੁਣ ਹਰਿ ਗੋਪਾਲ ਸੁਆਦ ਵਿਚ ਸੀ, ਉਹ ਸਮਝ ਚੁਕਾ ਸੀ ਕਿ ਮੈਂ ਸੁਆਦ ਵਿਚ ਹਾਂ, ਪਰ ਇਹ ਸੁਆਦ ਜੀਭ ਦਾ ਨਹੀਂ, ਕਿਉਂਕਿ ਮੈਂ ਕੁਛ ਖਾਧਾ ਨਹੀਂ। ਇਹ ਕਰਮ ਦਾ ਬੀ ਨਹੀਂ ਕਿਉਂ ਕਿ ਮੈਂ ਤਾਂ ਚੁੱਪ ਅਹਿੱਲ ਹੋਇਆ ਬੈਠਾ ਹਾਂ। ਇਹ ਸੁਆਦ ਸੁਭਾਵ ਦਾ ਭੀ ਨਹੀਂ ਕਿਉਂਕਿ ਜੋ ਕੁਝ ਇਥੇ ਅੰਮ੍ਰਿਤ ਵੇਲੇ ਵਰਤਿਆ ਹੈ ਸੋ ਉਸ ਦਾ ਮੈਨੂੰ ਸੁਭਾਵ ਨਹੀਂ ਸੀ ਪਿਆ ਹੋਇਆ। ਮੇਰੀ ਦੇਹੀ ਦੇ ਪੰਜ ਇੰਦ੍ਰੇ ਹਨ, ਪੰਜਾਂ ਦੁਆਰਾ ਮਨ ਰਸ ਲੈਂਦਾ ਹੈ ਪਰ ਮੇਰੇ ਸਾਰੇ ਇੰਦ੍ਰੇ ਅਚੱਲ ਜਹੇ ਰਹੇ ਹਨ, ਤੇ ਮਨ ਉਨ੍ਹਾਂ ਨੂੰ ਬਾਹਰ ਵਿਸ਼ਿਆਂ ਵੱਲ ਨਹੀਂ ਟੋਰਦਾ ਰਿਹਾ, ਸਗੋਂ ਕੰਨ ਇੰਦ੍ਰੇ ਦੁਆਰਾ ਆਏ ਅਸਰ ਨੂੰ ਲੈਕੇ ਅੰਦਰ ਜੁੜਦਾ ਰਿਹਾ ਹੈ ਤਾਂ ਤੇ ਇਹ ਦੇਹੀ ਦਾ ਰਸ ਨਹੀਂ। ਭਲਾ ਕੰਨਾਂ ਦਾ ਰਸ ਕਿਹਾ ਜਾਏ ਤੇ ਇਉਂ ਦੇਹੀ ਦਾ ਮੰਨ ਲਿਆ ਜਾਏ, ਪਰ ਮੈਂ ਅਗੇ ਰਾਗ ਕਈ ਵੇਰ ਸੁਣਿਆਂ ਹੈ ਨਾਚ ਡਿੱਠਾ ਹੈ, ਉਹ ਤਾਂ ਬਾਹਰ ਰਸਾਂ ਵਲ ਲੈ ਜਾਂਦਾ ਹੈ ਤੇ ਹੋਰ ਤਰ੍ਹਾਂ ਦੇ ਰਸ ਪੈਦਾ ਕਰਦਾ ਹੈ। ਇਹ ਕੀਰਤਨ ਆਇਆ ਤਾਂ ਕੰਨ ਇੰਦ੍ਰੇ ਦੇ ਰਸਤੇ ਹੈ ਪਰ ਅਸਰ ਹੋਇਆ ਹੈ ਅੰਤਰ ਮੁਖ ਹੋਣ ਦਾ, ਅੰਤਰ ਮੁਖ ਹੋਣ ਦੇ ਅਰਥ ਹਨ,- ਬਾਹਰ ਦੇ ਜਗਤ ਵੱਲੋਂ ਮਨ ਦਾ ਰੁਖ ਪਲਟਣਾ, ਤੇ ਅੰਦਰ ਵਲ ਹੋਕੇ ਰਸਭੋਗ ਤੋਂ ਪਰੇ ਹੋਣਾ, ਸੋ ਇਹ ਮਨ ਦਾ ਰਸ ਨਾ ਹੋਇਆ; ਇਹ ਤਾਂ ਮਨ ਨੂੰ ਮਨ ਵਿਚ ਡੋਬਣ ਦਾ ਰੁਖ ਹੈ। ਜੇ ਕਹਾਂ ਕਿ ਜੀਵ ਦਾ ਰਸ ਹੈ ਤਾਂ ਜੀਵ ਦੀ ਸ਼ੁੱਧ ਅਵਸਥਾ ਦਾ ਮੈਂ ਅਜੇ ਜਾਣੂ ਹੀ ਨਹੀਂ ਹਾਂ, ਚਾਹੋ ਰੁਖ ਇਸ ਸੁਆਦ ਦਾ ਉਸ ਪਾਸੇ ਹੈ। ਪਰ ਮੈਨੂੰ ਸੁਆਦ ਤਾਂ ਆਇਆ ਹੈ ਕਿ ਮੇਰੇ ਮਨ ਨੇ ਡੋਲਨੀ ਬੇੜੀ ਛੱਡੀ ਤੇ ਮੇਰੇ ਅਜਾਣੇ ਸਿਦਕ ਦੇ ਘਰ ਚਲਾ ਗਿਆ, ਤਦੋਂ ਕੀਰਤਨ ਨੇ ਮੇਰੇ ਅੰਦਰ ਸੁਆਦ ਬੰਨ੍ਹ ਦਿੱਤਾ, ਜਿਸਦਾ ਕਾਰਨ ਮੇਰਾ ਇੰਦ੍ਰੇ ਭੋਗ ਨਹੀਂ, ਇਹ ਰਸ ਕੋਈ ਹੋਰ ਸ਼ੈ ਹੈ ਤੇ ਕਾਰਨ ਸਿਦਕ ਹੈ। ਇਸ ਪ੍ਰਕਾਰ ਦੇ ਵੀਚਾਰ ਕਰ ਕਰਕੇ ਉਹ ਬੋਲਿਆ, 'ਸਤਿਗੁਰ ਜੀਉ! ਇਹ ਰਸ ਸਿਦਕ ਦਾ ਹੈ'।

ਤਿਸ ਤੇ ਗੁਰ ਸੁਨਿ ਕਹਿ ਤਿਸ ਬੇਰਾ। ਪਿਤਾ ਬਿਸ਼ੰਭਰ ਦਾਸ ਜੁ ਤ਼ੇਰਾ।
ਸੁਨ ਸਿੱਖਾ! ਸਿਖ ਸਿਦਕੀ ਸੋਇ। ਕਹੁ ਤਿਸ ਸੰਗ ਮਿਲਨਿ ਜਬਿ ਹੋਇ।
ਸ੍ਰੀ ਗੁਰ ਹੁਕਮ ਜੁ ਭਾਵ ਕਾ ਦਯੋ ਸੁ ਤੇਰੇ ਪਾਸ।
ਤਿਸ ਕੋ ਲੀਨੇ ਹਮ ਅਬੇ ਕਰਹੁ ਨ ਕੈਸੇ ਆਸ। *(ਸੂ:ਪ੍ਰ:)*

ਤਦ ਹਰਿ ਗੋਪਾਲ ਨੇ ਕਿਹਾ ਪਾਤਸ਼ਾਹ! ਇਸਦਾ ਅਰਥ ਮੈਂ ਨਹੀਂ ਸਮਝਿਆ। ਮੈਂ ਬੀ ਆਪ ਦਾ ਸਿੱਖ ਹਾਂ, ਕ੍ਰਿਪਾ ਕਰਕੇ ਮੈਨੂੰ ਬੀ ਸਮਝਾ ਦਿਓ। ਤਦ ਆਪ ਮੁਸਕ੍ਰਾਏ ਤੇ ਬੋਲੇ:- ਭਾਈ ਤੂੰ ਤਾਂ ਵੈਸ਼ਨੋ ਦਾ ਸੇਵਕ ਹੈਂ, ਸਾਡੀ ਸਿੱਖੀ ਤੂੰ ਕਦੋਂ ਪ੍ਰਾਪਤ ਕੀਤੀ ਸੀ? ਤੈਨੂੰ ਤਾਂ ਕ੍ਰਿਆਵਾਨ ਦੀ ਲੋੜ ਹੈ,

ਉਸਦਾ ਉਪਦੇਸ਼ ਧਾਰਨ ਕਰ। ਸਾਡੇ ਘਰ ਤਾਂ ਜੀਵਨ ਦੀ ਖੇਡ ਹੈ, ਅਸੀਂ ਤਾਂ ਜੀਵਾਲਦੇ ਹਾਂ, ਅਜਿੰਦ ਖੇਡਾਂ ਸਾਡੇ ਪਸਿੰਦ ਨਹੀਂ। ਅਸਾਂ ਜੋ ਤੈਨੂੰ ਸੁਨੇਹਾ ਦਿੱਤਾ ਹੈ, ਉਹ ਪਿਤਾ ਨੂੰ ਪਹੁੰਚਾ ਦੇਈਂ ਉਹ ਆਪੇ ਅਰਥ ਸਮਝ ਲਏਗਾ। ਹਰਿ ਗੁਪਾਲ ਦੇ ਮਨ ਤੋਂ ਅੱਜ ਸਵੇਰ ਦੇ ਸਤਿਸੰਗ ਸਰੋਵਰ ਦੇ ਇਸ਼ਨਾਨ ਨੇ ਮੈਲ ਲਾਹੀ ਸੀ, ਸ਼ਬਦ ਦਾ ਅਸਰ ਹੋਇਆ ਸੀ, ਮਨ ਸੁਆਦ ਤੇ ਸਿਦਕ ਵਿੱਚ ਸੀ। ਚਾਹੇ ਇਹ ਸਭ ਕੁਝ ਸਤਿਗੁਰ ਨੇ ਨਿੰਦ੍ਰਾ ਖੁਹਲਣ ਲਈ ਲਾਏ ਸਨ, ਪਰ ਸਨ ਇਸ ਵੇਲੇ ਮਨ ਦੇ ਸਿਦਕ ਭਾਵ ਨੂੰ ਰੰਗ ਲਾ ਰਹੇ। ਸਤਿਗੁਰ ਦੇ ਵਾਕਾਂ ਨੇ ਚੋਭ ਦਿੱਤੀ ਚੰਗੇ ਭਾਵ ਵਾਲੀ, ਚਰਨਾਂ ਤੇ ਢਹਿ ਪਿਆ ਤੇ ਵਿਲਪਦੀ ਸੁਰ ਵਿਚ ਬੋਲਿਆ, ਪਾਤਸ਼ਾਹ! ਰੱਖ ਲਓ, ਰੱਖ ਲਓ, ਮੂਰਖ ਨੂੰ ਚਰਨਾਂ ਵਿਚ ਰਖ ਲਓ ਮੈਂ ਕਲ ਮਹਿਮਾ ਲਖ ਨਹੀਂ ਸਕਿਆ, ਹੁਣ ਮੈਂ ਦਾਸ ਹਾਂ, ਰੱਖ ਲਓ ਭੁੱਲੇ ਨੂੰ। ਹੁਣ ਸਤਿਗੁਰ ਨੇ ਪਿੱਠ ਤੇ ਥਾਪੜਾ ਦਿੱਤਾ ਤੇ ਵਾਕ ਉਚਾਰਿਆ:-

ਭਾਈ ਸਾਡੇ ਹਰਖ ਦ੍ਵੈਖ ਨਹੀਂ,<br>ਉਠ, ਤੈਨੂੰ ਬਖਸ਼ਿਆ।।

– ੪ –

ਸਤਿਗੁਰ ਦੇ ਦਰ ਕਈ ਪ੍ਰਕਾਰ ਦੇ ਜਗਯਾਸੂ ਆਇਆ ਕਰਦੇ ਸਨ। ਇਕ ਤਾਂ ਉਹ ਹੁੰਦੇ ਸਨ ਜੋ ਦਰਸ਼ਨ ਮਾਤ੍ਰ ਨਾਲ ਨਿਹਾਲ ਹੋਕੇ ਨਾਮ ਰੰਗ ਵਿਚ ਰੰਗੇ ਜਾਂਦੇ ਸਨ। ਦੂਸਰੇ ਓਹ ਜੋ ਬਚਨ ਬਿਲਾਸ ਉਪਦੇਸ਼ ਸੁਣਕੇ ਪਤੀਜ ਜਾਂਦੇ ਤੇ ਨਾਮ ਵਿਚ ਲਗ ਜਾਂਦੇ ਸਨ। ਤੀਜੇ ਓਹ ਸਨ ਜੋ ਉਤ੍ਰ ਪ੍ਰਸ਼ਨ ਕਰਕੇ, ਨਿਸ਼ਾ ਖਾਤ੍ਰ ਹੋਕੇ ਸਿਦਕ ਦੇ ਘਰ ਆਉਂਦੇ ਤੇ ਨਾਮ ਵਿਚ ਰੱਤੇ ਜਾਂਦੇ ਸਨ। ਚੌਥੇ ਓਹ ਸਨ ਜੋ ਕਈ ਵੇਰ ਸੰਸੇ ਵਿਚ ਘੁੰਮ ਘੁੰਮ ਕੇ, ਉਤਰ ਪ੍ਰਸ਼ਨ ਕਰਕੇ, ਫੇਰ ਤਜਰਬੇ ਵਿਚ ਕੋਈ ਠੁਹਕਰ ਖਾਕੇ, ਮਾਇਆ ਦੀ ਸੂਖਮ ਨਿੰਦ੍ਰਾ ਤੋਂ ਜਾਗਕੇ ਨਾਮ ਵਿਚ ਪ੍ਰਵਿਰਤ ਹੁੰਦੇ ਸਨ। ਅਕਸਰ ਏਹ ਉੱਪਰ ਕਹੇ ਫਰਕ ਅੰਦਰਲੀ ਮਨ ਤੇ ਬੁੱਧੀ ਦੀ ਬਨਾਵਟਾਂ ਵਿਚ ਫਰਕ ਹੋਣ ਤੋਂ ਹੁੰਦੇ ਹਨ। ਨਾਲੇ ਪ੍ਰਾਪਤ ਕੀਤੀ ਵਿਦਯਾ ਤੇ ਕੀਤੀ ਸੰਗਤ ਬੀ ਮਨ ਬੁੱਧੀ ਵ੍ਰਿਚ ਆਪਣੇ ਅਸਰ ਪਾਉਂਦੀ ਹੈ ਤੇ ਇਸ ਤਰ੍ਹਾਂ ਦੇ ਫਰਕ ਪੈਦਾ ਹੁੰਦੇ ਹਨ। ਹਾਂ, ਕੁਛ ਏਥੋਂ ਦੇ ਤੇ ਕੁਛ ਪੂਰਬਲੇ ਸੰਸਕਾਰਾਂ ਦੀ ਖੇਡ ਹੈ। ਵਿਦਯਾ, ਸੰਗਤ, ਕਰਨੀ ਤੇ ਕਥਨੀ ਤੋਂ ਨਵੇਂ ਸੰਸਕਾਰ ਪੈਦਾ ਹੁੰਦੇ ਹਨ। ਜਾਪਦਾ ਕਿ ਹਰਿ ਗੋਪਾਲ ਕੁਛ ਇਸ ਤਰ੍ਹਾਂ ਦੇ ਮਨ ਵਾਲਾ ਸੀ ਜੋ ਸੰਸੇ ਕਰਕੇ ਬਹੁਤ ਮਲੀਨ ਸੀ ਤੇ ਠੁਹਕਰ ਖਾਕੇ ਟਿਕਾਣੇ ਆਉਣ ਵਾਲੀ ਬੁੱਧੀ ਰਖਦਾ ਸੀ।

ਗੁਰੂ ਜੀ ਤੋਂ 'ਬਖਸ਼ੇਂ' ਦਾ ਵਾਕ ਪਾਕੇ ਹਰਿਗੋਪਾਲ ਮਹੀਨਾ ਕੁ ਹੋਰ ਅਨੰਦਪੁਰ ਰਿਹਾ। ਕੀਰਤਨ ਸੁਣਦਾ ਗੁਰ ਸਿੱਖਾਂ ਨੂੰ ਮਿਲਦਾ, ਉੱਤਰ ਪ੍ਰਸ਼ਨ ਕਰਦਾ ਤੇ ਨਿਰਸੰਸੇ ਹੁੰਦਾ ਰਿਹਾ। ਪਰੰਤੂ ਉਸ ਦੇ ਅੰਦਰ ਦੀ ਮਾਯਾ ਦੀ ਪ੍ਰੀਤ ਤੇ ਵੈਸ਼ਨਵ ਦੇ ਸੰਗ ਦਾ ਅਸਰ ਅਰ

ਅਪਣੀ ਮਤਿ ਦਾ ਬਾਹਰ ਮੁਖੀ ਵੇਗ ਮੁੜ ਮੁੜਕੇ ਉਸ ਨੂੰ ਉਸੇ ਘੁੰਮਣ ਘੇਰ ਵਿਚ ਪਾ ਦੇਂਦੇ ਸੀ ਕਿ ਜਿਸ ਵਿਚੋਂ ਉਹ ਮਸਾਂ ਮਸਾਂ ਨਿਕਲਦਾ ਸੀ। ਅਖੀਰ ਉਸ ਨੂੰ ਘਰ ਜਾਣ ਦਾ ਉੱਦਮ ਆਇਆ ਤੇ ਕਿਸੇ ਸੁਹਣੀ ਛਿਨ ਸਤਿਗੁਰ ਤੋਂ ਚੰਗੇ ਭਾਵ ਵਿਚ ਵਿਦਾ ਹੋਇਆ। ਵਿਦਾ ਹੋਣ ਤੋਂ ਪਹਿਲਾਂ ਜੋ ਮਾਯਾ ਪੰਜ ਸੌ ਦੀ ਆਪਣੀ ਵਲੋਂ ਲਿਆਇਆ ਸੀ ਤੇ ਪਿਤਾ ਵਾਲੀ ਗੁਰੂ ਅਰਪਨ ਕਰ ਦਿੱਤੀ। ਗੁਰੂ ਜੀ ਨੇ ਪ੍ਰਸੰਨ ਹੋ ਕੇ ਪ੍ਰਸ਼ਾਦਿ ਦਿੱਤਾ ਤੇ ਇਕ ਕੜਾ ਦਿੱਤਾ ਕਿ ਇਹ ਸਾਡੀ ਨਿਸ਼ਾਨੀ ਹੈ, ਅਦਬ ਰੱਖਣਾ ਤੇ ਜੋ ਤੁਸੀਂ ਕਾਮਨਾ ਕਰੋਗੇ ਇਸ ਅਦਬ ਤੋਂ ਪੂਰਨ ਹੋਵੇਗੀ। ਭਾਉ ਦਾ ਬਚਨ ਜੋ ਤੁਸਾਂ ਨੂੰ ਦਿੱਤਾ, ਪਿਤਾ ਨੂੰ ਦੇ ਦੇਣਾ। ਇਸ ਛਿਨ ਸਿੱਖੀ ਭਾਵਨਾ ਵਿਚ ਮੱਥਾ ਟੇਕ ਕੇ ਹਰਿਗੋਪਾਲ ਵਿਦਾ ਹੋਇਆ।

– ੫ –

ਜਦੋਂ ਹਰਿਗੁਪਾਲ ਅਨੰਦ ਪੁਰ ਤੋਂ ਵਿਦਾ ਹੋਇਆ ਤਾਂ ਮਨ ਵਿਚ ਸਤਿਸੰਗ ਦੇ ਪ੍ਰਭਾਵ ਵਿਚ ਰੰਗੀ ਹੋਈ ਹਉਮੈਂ ਨੇ ਸਿਰ ਫੜਕਾਇਆ। ਸੰਸੇ ਦੀ ਸੋਟੀ ਲੈ ਕੇ ਇਸ ਹਉਂ ਨੇ ਮਨ ਨੂੰ ਤਾੜਨਾ ਅਰੰਭਿਆ ਤੇ ਮਨੋਵਾਦ ਟੁਰ ਪਿਆ:- ਹੈਂ! ਮੈਂ ਕੀਹ ਕੀਤਾ? ਇਤਨੀ ਭਾਰੀ ਰਕਮ ਭੇਟਾ ਕੀਤੀ ਤੇ ਲੀਤਾ ਕੀਹ, ਚਾਰ ਤੋਲੇ ਲੋਹੇ ਦਾ ਕੜਾ? ਇਹ ਕੜਾ ਕੀਹ ਸਾਰੇਗਾ? ਇਹ ਕੀਕੂੰ ਮਨੋਂ ਕਾਮਨਾ ਪੂਰਨ ਕਰੇਗਾ? ਫੇਰ ਕੀਹ ਪ੍ਰਸ਼ਾਦਿ! ਇਹ ਕੀਹ ਹੋਇਆ, ਸਾਡੇ ਘਰ ਕੜਾਹ ਬਾਪੂ ਬਨਵਾਇਆ ਹੀ ਕਰਦਾ ਹੈ। ਤੀਜੀ ਗਲ ਕੀਹ ਲਈ? ਬਚਨ ਸਿਦਕ ਦਾ*। (ਗੁਰੂ ਜੀ ਬਖਸ਼ਸ਼ ਦੀਆ ਕੜਾ ਅਤੇ ਬਚਨ ਭਾਇ ਦਾਂ।।) (ਸੌ ਸਾਖੀ) ਪੁਨਾ:- ਹੋਰ ਤਾਂ ਗੁਰੂ ਨੇ ਕੁਛ ਨਹੀਂ ਦਿੱਤਾ, ਇਕ ਸਿਖੀ ਧਰਮ ਨਿਭਣੇ ਦਾ ਬਚਨ ਦਿੱਤਾ ਹੈ।' (ਤਵਾ: ਖਾ:) ਕੱਚਾ ਸੌਦਾ ਕੀਤਾ ਸ਼ਿਕਾਰ ਖੇਡਣ ਵਾਲੇ ਗੁਰੂ ਨਾਲ, ਰਾਜਸੀ ਠਾਠ ਹੈ ਜਿਸ ਦਾ। ਗੁਰੂ ਚਾਹੀਏ ਸੀ ਚੁੱਪ ਚਾਪ, ਸੁੰਨ ਮੰਡਲ ਵਿਚ ਸੁੰਨ ਮਸੁੰਨ। ਹੈਂ! ਮੈਂ ਕੀਹ ਪਿਆ ਸੋਚਦਾ ਹਾਂ? ਗੁਰੂ ਪਿਤਾ ਦਾ ਗੁਰੂ ਹੈ, ਗੁਰੂ ਅੰਤਰਜਾਮੀ ਹੈ, ਮੈਂ ਆਪ ਪਰਤਾਇਆ ਹੈ, ਗੁਰੂ ਵਿਚ ਤੇਜ ਹੈ, ਸਤੋਗੁਣੀ ਪ੍ਰਭਾਵ ਬੀ ਹੈ, ਮੈਂ ਡਿੱਠਾ ਹੈ, ਸਤਿਸੰਗ ਹੈ। ਕੀਰਤਨ ਹੈ ਗੁਰੂ ਕੇ ਦੁਆਰੇ। ਕੀਰਤਨ ਵਿਚ ਸੁਆਦ ਹੈ, ਜੋਗੀ ਜਤੀ ਤਪੀ ਆਕੇ ਇਸ ਗੁਰੂ ਅਗੇ ਝੁਕਦੇ ਹਨ, ਫਕੀਰ ਤੇ ਪੀਰ ਸਿਜਦੇ ਕਰਦੇ ਹਨ, ਮੈਂ ਠੀਕ ਗੁਰੂ ਲੱਧਾ ਹੈ। ਠੀਕ ਹੈ। ਹੈਂ ਪਰ ਦੇਖੋ ਜੀ ਕੜਾ ਕੀ ਹੋਇਆ! ਭਾਉ ਦਾ ਬਚਨ ਕੀ ਹੋਇਆ? ਮੈਂ ਤਾਂ ਰੁੜ੍ਹ ਰਿਹਾ ਹਾਂ, ਸੰਸੇ ਤੋਂ ਪਾਰ ਨਹੀਂ ਪਿਆ। ਦਰਸ਼ਨ ਨਹੀਂ ਕੋਈ ਹੋਏ, ਜੋਤਾਂ ਨਹੀਂ ਡਿੱਠੀਆਂ, ਕੌਤਕ ਨਹੀਂ ਤੱਕੇ, ਸੁੰਨ ਨਹੀਂ ਕੋਈ ਵਾਪਰੀ, ਐਵੇਂ ਧਨ ਗੁਆ ਆਇਆ। ਵਾਹ ਵਾਹ ਮਨ ਦੀਆਂ ਮੂਰਖਤਾਈਆਂ, ਵੈਸ਼ਨਵ ਉਜੈਨ ਦਾ ਚੰਗਾ ਸੀ, ਗਿਆਂ ਖਾਤਰ ਕਰਦਾ ਸੀ। ਸਾਗ ਪੱਤ੍ਰ ਦਾ ਅਹਾਰੀ ਸੀ, ਖਰਚ ਕੁਛ ਨਹੀਂ ਸੀ, ਰਾਸਾਂ, ਲੀਲਾਂ, ਨਾਚ ਰੰਗ ਤੱਕੀਦੇ ਸਨ। ਪਰ ਮੈਂ ਪਤੀਜਿਆ ਓਥੇ ਬੀ ਨਹੀਂ ਸੀ। ਸੋ ਕੀਹ ਹੋਇਆ। ਹਾਇ ਪੰਜ ਸੌ ਨਾ ਮਥਾ ਟੇਕਦਾ ਧਨ ਤਾਂ ਨਿੱਗਰ ਚੀਜ਼ ਸੀ। ਵਪਾਰ ਨਾਲ ਵਧਦਾ ਸੀ,

ਭਾਇ ਦੇ ਬਚਨ ਨੂੰ ਕਿੱਥੇ ਰਖਾਂਗਾ? ਇਸ ਤੋਂ ਕੀਹ ਵਾਧਾ ਪਵੇਗਾ? ਇਸ ਤਰ੍ਹਾਂ ਦੀ ਮਨੋ ਕਾਮਨਾ ਵਿਚ ਹਰਿ ਗੁਪਾਲ ਚਮਕੌਰ ਪਹੁੰਚਾ। ਏਥੇ ਇਕ ਸਿਦਕੀ ਸਿਖ ਰਹਿੰਦਾ ਸੀ, ਧਜਾਨ ਸਿੰਘ ਮਾਜਰੀਆ। ਉਹ ਇਸ ਨੂੰ ਮਿਲ ਪਿਆ। ਗੁਰੂ ਕਾ ਸਿੱਖ ਜਾਣਕੇ ਉਹ ਹਰਿਗੁਪਾਲ ਨੂੰ ਘਰ ਲੈ ਗਿਆ, ਸੇਵਾ ਕੀਤੀ ਤੇ ਪ੍ਰਸ਼ਾਦਿ ਛਕਾਇਆ। ਜਾਂ ਦੁਇ ਸਤਿਸੰਗ ਦੀ ਵਾਰਤਾਲਾਪ ਕਰਨ ਲੱਗੇ ਤਾਂ ਗੱਲੋ ਗੱਲ ਹਰਿਗੁਪਾਲ ਨੇ ਅਪਣੇ ਮਨ ਨੂੰ ਨੰਗਾ ਕਰ ਦਿੱਤਾ। ਉਸਦੀ ਬੇ ਸਿਦਕੀ ਵਾਲੀ ਗਲ ਬਾਤ ਸੁਣਕੇ ਧਜਾਨ ਸਿੰਘ ਨੇ ਸਮਝਾਇਆ ਕਿ ਭਾਈ ਤੂੰ ਪੂਰੇ ਗੁਰੂ ਨੂੰ ਮਿਲਿਆ ਹੈਂ, ਉਹ ਗੁਰੂ 'ਗੁਰੂ ਜਯੋਤੀ।' ਆਪ ਹੈ। ਜੋ ਬਚਨ ਹੋਇਆ ਹੈ ਸੋ ਅਮੋਲਕ ਦਾਤ ਹੈ, ਇਸ ਨਾਲ ਤੁਸਾਂ ਜੀ ਦਾ ਪ੍ਰੇਮ ਵਧੇਗਾ ਤੇ ਸਾਈਂ ਤਕ ਅੱਪੜੋਗੇ। ਕੜਾ ਸਤਿਗੁਰ ਦੀ ਦਾਤ ਹੈ, ਤੇ ਬਚਨ ਹੋਣ ਕਰਕੇ ਸਤਜਾ ਭਰਪੂਰ ਹੈ, ਸਿਦਕ ਦੇ ਘਰ ਰਹੋ। ਪਰ ਬਣੀਏ ਦੇ ਦਿਲ ਵਿਚ ਧਨ-ਪ੍ਰੀਤੀ ਉਮਗ ਰਹੀ ਸੀ ਤੇ ਧਨ ਦਾ ਵਿਛੋੜਾ ਕਸਕਾਂ ਮਾਰ ਰਿਹਾ ਸੀ, ਉਸ ਤੇ ਕੋਈ ਅਸਰ ਨਾ ਹੋਇਆ। ਤਦ ਧਜਾਨ ਸਿੰਘ ਨੇ ਵਹੁਟੀ ਨਾਲ ਜਾਕੇ ਸਲਾਹ ਕੀਤੀ ਕਿ ਅਰਸ਼ਾਂ ਕੁਰਸ਼ਾਂ ਦੇ ਸ੍ਵਾਮੀ ਦਾ ਬਚਨ ਇਸ ਮੂਰਖ ਨੂੰ ਪੰਜ ਸੌ ਤੋਂ ਮਹਿੰਗਾ ਜਚ ਰਿਹਾ ਹੈ। ਬਚਨ ਦੀ ਕੀਮਤ ਤਾਂ ਅਮੁੱਲ ਸੀ। ਇਹ ਬਨਿਕ ਬ੍ਰਿਤੀ ਦਾ ਆਦਮੀ ਅਮੋਲਕ ਦਾਤ ਨੂੰ ਰੁਪੱਯਾਂ ਨਾਲ ਹਾੜ ਰਿਹਾ ਹੈ। ਅਮੋਲਕ ਦਾ ਮੂਲ ਕੀਹ? ਗੁਰੂ ਬਾਬੇ ਦਾ ਫੁਰਮਾਣ ਹੈ:- 'ਅਮੁਲੁ ਕਰਮੁ ਅਮੁਲ ਫੁਰਮਾਣੁ' ਇਹ ਮੂਰਖ 'ਅਮੁਲ ਫੁਰਮਾਣੁ' ਦਾ ਮੁੱਲ ਪੰਜ ਛੇ ਸੌ ਬੀ ਨਹੀਂ ਪਾ ਰਿਹਾ, ਜੇ ਤੂੰ ਕੁਛ ਮਦਦ ਕਰੇਂ ਤਾਂ ਇਹ ਗੁਰੂ ਦਾ ਅਮੋਲਕ ਫੁਰਮਾਣ - ਜਿਸਨੂੰ ਰਾਜਿਆਂ ਦੇ ਧਨ ਬੀ ਨਹੀਂ ਖਰੀਦ ਸਕਦੇ, ਜੋ ਜਿੰਦ ਜਾਨ ਦੇਕੇ ਬੀ ਫਿਰ ਮਿਹਰ ਨਾਲ ਹੀ ਮਿਲੇ ਤਾਂ ਮਿਲੇ - ਇਸ ਦੇ ਅਪਣੇ ਪਾਏ ਮੁੱਲ ਤੋਂ ਅੱਜ ਖਰੀਦ ਲਈਏ। ਇਸ ਸਿਦਕੋਂ ਹਿੱਲੇ ਦੀ ਠੌਰ ਕੋਈ ਨਹੀਂ, ਪਰ ਅਸੀਂ ਇਸਦੀ ਧਨ ਨੁਕਸਾਨ ਕਰ ਬੈਠਣ ਦੀ ਦਿਲਗੀਰੀ ਦੂਰ ਕਰ ਦੇਈਏ। ਫਿਰ ਸਤਿਗੁਰ ਸ਼ਾਹਨਸ਼ਾਹ ਹੈ, ਉਸ ਦਰ ਦੌਲਤ ਕੀ ਸ਼ੈ ਹੈ? ਤੇ ਪੰਜ ਸੌ ਕੀਹ ਹੈ। ਉਹ ਤਾਂ ਮਾਇਆ ਦਾ ਆਪ ਸੁਆਮੀ ਹੈ, ਇਹ ਮੂਰਖ ਉਸ ਨੂੰ ਪੰਜ ਸੌ ਦਾ ਲੈਣਹਾਰ ਸਮਝਦਾ ਹੈ। ਅਸੀਂ ਕਿਉਂ ਇਹ ਗਲ ਬੀ ਸਹਾਰੀਏ ਕਿ ਸਾਡੇ ਸਤਿਗੁਰ ਨੂੰ ਕੋਈ ਕਹੇ ਕਿ ਮੈਂ ਪੰਜ ਸੌ ਦੇ ਆਇਆ ਹਾਂ ਤੇ ਗੁਆ ਆਇਆ ਹਾਂ। ਉਹ ਗੁਰੂ ਦਾਤਾ ਹੈ, ਇਹ ਬਨੀਆਂ ਕੌਣ ਹੈ ਦੇਣਹਾਰ?

ਬਾਣੀ ਦੀ ਪ੍ਰੇਮਣ ਤੇ ਨਾਮ ਦੀ ਰਸੀਆ ਤੇ ਗੁਰੂ ਚਰਨਾਂ ਤੋਂ ਬਲਿਹਾਰ ਸਿਦਕ ਵਾਲੀ ਬੀਬੀ ਦੇ ਨੈਣ ਭਰ ਆਏ, ਆਖਣ ਲਗੀ, ਮਾਲਕ ਜੀਓ, ਜੇ ਸਰਬੰਸ ਮੰਗੇ ਤਾਂ ਦੇ ਦਿਓ, ਪਰ ਗੁਰੂ ਕਾ ਬਚਨ ਸੱਚੇ ਪਾਤਸ਼ਾਹ ਦਾ 'ਅਮੁਲ ਫੁਰਮਾਣੁ' ਇਸ ਪਾਸ ਨਾ ਰਹਿਣ ਦਿਓ; ਇਸ ਬਨਿਕ ਬ੍ਰਿਤੀ ਵਾਲੇ ਦਾ ਪਦਾਰਥ-ਵਿਛੋੜਾ ਦੂਰ ਕਰ ਦਿਓ। ਆਹ ਲਓ ਮੇਰੇ ਗਹਿਣੇ, ਗਹਿਣੇ ਪਾ ਦਿਓ ਤੇ ਪੰਜ ਛੇ ਸੌ ਜੋ ਮੰਗੇ ਦੇ ਦਿਓ। ਪਤੀ ਜੀਓ! ਕਨਕ ਰੁਪੇ ਦੀ ਮਣ

ਹੈ। ਇਹ ਹੈ ਇਸਦਾ ਸਧਾਰਣ ਮੁੱਲ। ਭਲਾ ਜੇ ਹੁਣ ਕਿਸੇ ਪ੍ਰੇਮੀ ਨੇ ਮਣ ਕਣਕ ਦੇ ਦਾਣੇ ਸਾਫ ਕਰਨ ਲਈ ਚੁਣੇ ਤੇ ਹਰ ਦਾਣੇ ਤੇ ਆਖਿਆ 'ਧਨ ਗੁਰ ਨਾਨਕ' ਤਾਂ ਬਣੀਏ ਨੇ ਤਾਂ ਇਸ ਮਣ ਕਣਕ ਦਾ ਮੁੱਲ ਬੀ ਇੱਕੋ ਰੁਪੱਯਾ ਹੀ ਪਾਉਣਾ ਹੈ। ਪਰ ਗੁਰੂ ਗੁਰੂ ਅੰਗਦ ਸਾਹਿਬ ਇਸ ਮਣ ਕਣਕ ਨੂੰ ੧) ਦੇ ਬਦਲੇ ਕਦੇ ਨਹੀਂ ਖ੍ਰੀਦਣਗੇ, ਓਹ ਇਸ ਦਾ ਮੁੱਲ ਪਾਉਣਗੇ ਆਪਣੀ ਮਿਹਰ ਜੋ ਹੈ ਹੀਰੇ ਜ੍ਵਾਹਰਾਤ ਤੋਂ ਮਹਿੰਗੀ ਤੇ ਅਮੋਲਕ। ਹਾਂ ਪਤੀ ਜੀਓ! ਰਾਜੇ ਦੇ ਘਰ ਸੇਵਾ ਦਾ ਮੁੱਲ ਹੈ ਤਨਖਾਹ, ਇਨਾਮ, ਜਗੀਰ। ਏਹ ਤ੍ਰੈਏ ਮੁੱਲ ਹੈਨ ਪਦਾਰਥਿਕ, ਪਰ ਗੁਰੂ ਨਾਨਕ ਦੇ ਦਰ ਗੁਰੂ ਅੰਗਦ ਦੇਵ ਜੀ ਦੀ ਸੇਵਾ ਦਾ ਮੁੱਲ ਹੈ ਗੁਰੂ ਅੰਗਦ ਜੀ ਦਾ ਗੁਰੂ ਨਾਨਕ ਹੋ ਜਾਣਾ, ਪਾਰਸ ਦੀ ਸੇਵਾ ਨਾਲ ਪਾਰਸ ਹੋ ਜਾਣਾ, ਇਹ ਹੈ ਨਦਰਾਂ ਵਾਲਿਆਂ ਦਾ ਮੁੱਲ। ਇਹ ਬਣੀਆ ਕੀਹ ਜਾਣੇ 'ਅਮੁਲ ਫੁਰਮਾਣ' ਦੇ ਅਰਥ। ਇਸ ਨੂੰ ਰੁਪੱਯੇ ਝੋਲੀ ਪਾਓ ਤੇ 'ਰਤਨ' ਲੈ ਲਓ। ਮੂਰਖ ਪਾਸ ਕਿ ਬਾਲਕ ਪਾਸ ਰਤਨ ਹੋਵੇ ਤਾਂ ਵੰਞਾ ਦੇਵੇਗਾ।

ਇਸ ਤਰ੍ਹਾਂ ਦੀ ਗੱਲ ਬਾਤ ਕਰਨ ਮਗਰੋਂ ਧਜਾਨ ਸਿੰਘ ਨੇ ਅਗਲੇ ਦਿਨ ਗਹਿਣੇ ਗਹਿਣੇ ਪਾਕੇ ਤੇ ਹੋਰ ਜੋਰ ਲਾਕੇ ਛੇ ਸੌ ਰੁਪੱਯਾ ਕੱਠਾ ਕਰ ਲਿਆ ਤੇ ਹਰਿਗੁਪਾਲ ਨੂੰ ਕਿਹਾ:-

ਸਿੱਖ ਸਿੱਖ ਕਾ ਸਤ ਵਣਜ ਸਿੱਖ ਸਿੱਖ ਕਾ ਭਾਉ। ਦਗਾ ਸਿੱਖ ਮਮ ਨਾ ਕਰੈ ਪਾਨੀ ਅੰਨ ਭੁਗਾਉ। ਜੇ ਪ੍ਰਤੀਤ ਗੁਰ ਵਾਕ ਪਰ ਤਾਂ ਤੂੰ ਲੇ ਘਰ ਜਾਇ। ਜੇ ਭੁਖਾ ਤੂੰ ਦਾਮ ਕਾ ਤਾਂ ਲੇ ਘਰ ਅਪਨੇ ਪਾਇ*। (ਸੌ ਸਾਖੀ)

ਅਰਥਾਤ- ਜੇ ਤੈਨੂੰ ਸਿਦਕ ਹੈ ਗੁਰੂ ਵਾਕ ਪਰ ਤਾਂ ਇਹ ਅਮੋਲਕ ਵਸਤੂ ਹੈ ਇਹ ਸੰਭਾਲਕੇ ਲੈ ਜਾਹ। ਇਹ ਕਹਿਣ ਵਿਚ ਧਜਾਨ ਸਿੰਘ ਉਸ ਤੋਂ ਧੋਖੇ ਨਾਲ ਵਸਤੂ ਨਹੀਂ ਲੈਣਾ ਚਾਹੁੰਦਾ। ਪਰ ਜੇ ਪ੍ਰਤੀਤ ਨਹੀਂ ਤੇ ਧਨ ਪਿਆਰਾ ਹੈ ਤਾਂ ਧੰਨ ਲੈ ਜਾਹ। ਇਹ ਸੁਣ ਕੇ ਹਰਿਗੋਪਾਲ ਬੋਲਿਆ:-

ਹਮ ਪ੍ਰਤੀਤ ਹੈ ਦਾਮ ਕੀ ਜੋ ਹਮ ਕੋ ਦੇ ਦੇਇ।
'ਵਚਨ' ਦੀਆ, ਤੂੰ ਦਾਮ ਦੇਇ, ਸਾਢੇ ਪੰਜ ਦਿਵੇਇ*। (ਸੌ ਸਾਖੀ)

ਤਾਂ ਧਜਾਨ ਸਿੰਘ ਉਠ ਗਿਆ ਛੇ ਸੌ ਰੁਪੱਯਾ ਓਸਦੇ ਅੱਗੇ ਲਿਆ ਧਰਿਆ। ਪੰਜ ਰੁਪੱਯੇ ਉਪਰ ਹੋਰ ਧਰੇ ਕਿ ਤੂੰ ਬਾਣੀਆਂ ਹੈਂ, ਵਜਾਜ ਸੁਧੀ ਤੇਰੀ ਰਕਮ ਤੈਨੂੰ ਪੁਜ ਗਈ।

ਬਾਣੀਆਂ ਧਨ ਲੈਕੇ ਖਿੜ ਗਿਆ। ਉਸ ਜਾਤਾ ਧਿਆਨ ਸਿੰਘ ਮੂਰਖ ਹੈ, ਜੋ ਸ਼ੈ ਮੇਰੇ ਲਈ ਕਿਸੇ ਬੀ ਮੁੱਲ ਦੀ ਨਹੀਂ ਸੀ ਇਸਨੇ ਇਤਨਾ ਧਨ ਦੇਕੇ ਲੈ ਲਈ ਹੈ। ਪਰ ਅਪਣੀ ਬਣਿਕ ਬ੍ਰਿਤੀ ਨੂੰ ਨਹੀਂ ਸਮਝਦਾ ਕਿ ਜੋ ਹਰ ਸ਼ੈ ਦਾ ਮੁੱਲ ਰੁਪੱਯੇ ਵਿਚ ਗਿਣਦੀ ਹੈ, ਸੱਚੀ ਕੀਮਤ ਕੂਤ ਨੂੰ ਨਹੀਂ ਜਾਣਦੀ ਤੇ ਅਮੋਲਕ ਤੇ ਨਿਰਮੋਲਕ ਨੂੰ ਨਹੀਂ ਸਮਝਦੀ। ਕਿਥੇ ਹੋਵੇ ਸਾਲਸਰਾਇ ਕਿ ਜਿਸ ਨੇ ਗੁਰੂ ਨਾਨਕ ਦੇਵ ਜੀ ਦੇ ਲਾਲ ਨੂੰ ਤੱਕਕੇ ਮੁੱਲ ਨਾਂ

ਪਾਇਆ ਪਰ ਸੌ ਰੁਪੱਯਾ ਮੱਥਾ ਟੇਕਿਆ ਤੇ ਮਰਦਾਨੇ ਨੂੰ ਕਿਹਾ, ਇਸਦੀ ਦਰਸ਼ਨ ਭੇਟਾ ਇਹ ਹੈ, ਮੁੱਲ ਇਸ ਦਾ ਅਸੀਂ ਨਹੀਂ ਪਾ ਸਕਦੇ। ਹਾਂ ਅੱਜ ਦੂਸਰਾ ਜੌਹਰੀ ਆਇਆ ਹੈ- ਧਿਆਨ ਸਿੰਘ। ਗੁਰ ਨਾਨਕ ਦੇ ਰਤਨ ਦਾ ਮੁੱਲ ਪੈਂਦਾ ਵੇਖਕੇ ਜਿਸ ਨੂੰ ਪੀੜ ਹੋਈ ਹੈ ਤੇ ਜਿਸ ਨੇ ਮੁੱਲ ਪਾਉਣ ਵਾਲੇ ਤੋਂ ਲਾਲ ਉਸਦਾ ਪਾਯਾ ਮੁਲ ਦੇਕੇ ਲਿਆ ਹੈ। ਹਾਂ ਦੇਖੋ ਅਮੁੱਲ ਅੱਜ ਮੁੱਲ ਤੋਂ ਵਿਕ ਗਿਆ ਜੇ, ਪਰ ਵੇਚਣ ਵਾਲੇ ਨੇ ਰਤਨ ਨਹੀਂ ਖ੍ਰੀਦਿਆ। ਉਸਦੀ ਕੀਹ ਪਾਇਆਂ ਹੈਸੀ ਕਿ ਰਤਨ ਨੂੰ ਖ੍ਰੀਦੇ, ਉਸਨੇ ਤਾਂ ਰਤਨ ਦੀ ਪ੍ਰਾਪਤੀ ਦੀ ਦਰਸ਼ਨ ਭੇਟਾ ਵਜੋਂ ਮੁੱਲ ਦਿੱਤਾ ਹੈ। ਉਹ ਸਤਿਗੁਰ ਦੇ 'ਅਮੁੱਲ ਫੁਰਮਾਣੁ' ਨੂੰ ਪਾਕੇ ਜੋ ਅਮੁੱਲ ਕਰਮ (ਮਿਹਰ) ਨਾਲ ਮਿਲਦਾ ਹੈ ਆਪ ਰਤਨ ਜਵਾਹਰ ਹੋ ਗਿਆ ਹੈ। ਹਾਂ ਇਸ ਨੂੰ ਸੋਝੀ ਸੀ 'ਮਤਿ ਵਿਚਿ ਰਤਨ ਜਵਾਹਰ ਮਾਣਿਕ' ਦੀ।

– ੬ –

ਇਉਂ ਬਨਿਕਬ੍ਰਿਤੀ ਵਾਲਾ ਹਰਿਗੁਪਾਲ ਬੇਸਿਦਕੀ ਦੇ ਹੱਥ ਵਿਕ ਗਿਆ, ਪਰ ਅਪਣੇ ਜਾਣੇ ਖੁਸ਼ੀ ਹੋ ਹੋ ਕੇ ਟੁਰ ਪਿਆ ਦੇਸ਼ ਨੂੰ। ਰਸਤੇ ਵਿਚ ਇਕ ਵਡਾ ਨਗਰ ਆਯਾ, ਜਾਪਦਾ ਹੈ ਕਿ ਇਹ ਨਗਰ ਦਿੱਲੀ ਸੀ, ਜਿੱਥੇ ਸੋਨੇ ਤੇ ਜ਼ੁਾਹਰਾਤ ਦਾ ਵਪਾਰ ਉਸ ਸਮੇਂ ਬਹੁਤ ਸੀ। ਇੱਥੇ ਕੁਛ ਦਿਨ ਹਰਿਗੁਪਾਲ ਰਿਹਾ। ਉਹ ਛੇ ਸੌ ਤੇ ਹੋਰ ਧਨ ਜੋ ਪਾਸ ਸੀ ਉਸਦੇ ਉਸ ਨੇ ਉਥੋਂ ਰਤਨ ਖ੍ਰੀਦ ਕਰ ਲਏ ਤੇ ਫੇਰ ਅੱਗੇ ਨੂੰ ਟੁਰ ਪਿਆ। ਉੱਜੈਨ ਲਗ ਪਗ ਦਿੱਲੀ ਤੋਂ ਚਾਰ ਸੌ ਮੀਲ ਹੈ। ਸੋ ਉਸਨੂੰ ਕਈ ਦਿਨ ਸਫਰ ਵਿਚ ਲੱਗੇ। ਜਦੋਂ ਉੱਜੈਨ ਦੋ ਢਾਈ ਸੌ ਮੀਲ ਰਹਿ ਗਿਆ ਤਾਂ ਇਕ ਨਗਰ ਆਇਆ ਉਸਦਾ ਨਾਮ ਸੀ ਪਾਲੀ* (ਗੁਰ ਪ੍ਰਤਾਪ ਸੂਰਜ), ਇਥੇ ਇਸ ਨੇ ਖ੍ਰੀਦੇ ਹੋਏ ਰਤਨ ਵੇਚ ਦਿੱਤੇ, ਤਿੰਨ ਹਜ਼ਾਰ ਨਫਾ ਕੀਤਾ ਯਾ ਵੱਟਕ ਹੋਈ। ਹੁਣ ਅਪਣੇ ਜਾਣੇ ਬਹੁਤ ਨਫੇਵੰਦਾ ਕੰਮ ਕਰਕੇ ਬਣੀਆਂ ਘਰਾਂ ਨੂੰ ਟੁਰ ਪਿਆ। ਲਿਖਿਆ ਹੈ ਕਿ ਜੋ ਪ੍ਰਸ਼ਾਦਿ ਗੁਰੂ ਕਾ ਇਹ ਲੈ ਟੁਰਿਆ ਸੀ, ਰਸਤੇ ਵਿਚ ਇਕ ਦਿਨ ਖੁਹਲਕੇ ਡਿੱਠੋਸੁ ਤਾਂ ਇਸਨੂੰ ਉਹ ਮਾਸ ਹੋ ਭਾਸਿਆ ਸੀ, ਜਿਸ ਤੋਂ ਗੁਰਾਂ ਵਲੋਂ ਹੋਰ ਉਦਾਸੀ ਵਧ ਗਈ ਸੀ। ਸਨੇ ਸ਼ਨੇ ਇਹ ਘਰ ਪੁੱਜ ਗਿਆ, ਪਰਵਾਰ ਨੂੰ ਮਿਲਿਆ। ਸਭ ਦੇ ਮਨ ਖੁਸ਼ੀ ਸੀ ਕਿ ਸਤਿਗੁਰਾਂ ਦੇ ਦਰਸ਼ਨ ਕਰਕੇ ਤੇ ਦੀਖਜਤ ਹੋਕੇ ਸਪੁੱਤ੍ਰ ਆ ਰਿਹਾ ਹੈ, ਸਤਿਸੰਗ ਦਾ ਸੁਆਦ ਘਰ ਵਿਚ ਵਧੇਗਾ। ਹਰਿਗੁਪਾਲ ਬੀ ਬੜੇ ਚਾਉ ਵਿਚ ਸੀ, ਪਰ ਉਸਨੂੰ ਚਾਉ ਸੀ ਧਨ ਦੇ ਨਫੇ ਦਾ ਤੇ ਪਰਿਵਾਰ ਨੇ ਜਾਤਾ ਇਸਨੂੰ ਚਾਉ ਹੈ ਸੱਚੇ ਧਨ ਦੀ ਪ੍ਰਾਪਤੀ ਦਾ।

ਬਿਸ਼ੰਭਰ ਦਾਸ ਸਿਦਕੀ ਸਿੱਖ ਸੀ। ਇਹ ਨਾਮ ਵਿਚ ਲੱਗਾ ਹੋਇਆ ਆਤਮ ਸੁਖ ਦਾ ਜਾਣੂ ਸੀ। ਇਹ ਦਾ ਹੱਥ ਦਾਨ ਵਲ ਸੁਤੇ ਹੀ ਪੈਂਦਾ ਸੀ। ਇਸਦੇ ਹੱਥੋਂ ਸਹਿਜ ਸੁਭਾਵ ਪੀੜਾ ਦੂਰ ਹੁੰਦੀਆਂ ਸਨ। ਇਸਨੂੰ ਨਾਮ ਦੇ ਸੁਖ ਦਾ ਪਤਾ ਸੀ ਇਸ ਕਰਕੇ ਪੁੱਤ੍ਰ ਦੀ ਖੁਸ਼ੀ ਨੂੰ ਦੇਖ ਦੇਖਕੇ ਇਹ ਖੁਸ਼ ਹੁੰਦਾ ਸੀ ਪਰ ਨਾਲ ਹੀ ਪੁਤ੍ਰ ਦਾ ਪ੍ਰਭਾਵ ਸਫਾ ਨਾ ਤੱਕਕੇ ਕੁਛ

ਸੋਚੀਂ ਪੈ ਜਾਂਦਾ ਸੀ। ਪੁੱਤ੍ਰ ਉਤਾਵਲਾ ਸੀ ਕਿ ਪਿਤਾ ਮੇਰੀ ਕਮਾਈ ਦੀ ਗਲ ਪੁੱਛੇ ਤੇ ਸੁਣੇ, ਪਿਤਾ ਉਤਾਵਲਾ ਸੀ ਸਤਿਗੁਰ ਦੇ ਸਨੇਹੇ ਤੇ ਹਾਲ ਸੁਣਨ ਤੇ ਦਾਤਾਂ ਲੈਣ ਨੂੰ। ਪਿਤਾ ਨੇ ਸਤਿਗੁਰਾਂ ਦੀ ਸੁੱਖ ਸਾਂਦ ਪੁੱਛੀ। ਪੁੱਤ੍ਰ ਨੇ ਦੱਸੀ ਪਰ ਸੁਰ ਕੁਛ ਨੀਵੀਂ ਜੇਹੀ ਸੀ। ਫਿਰ ਪਿਤਾ ਨੇ ਪ੍ਰਸ਼ਾਦਿ ਪੁੱਛਿਆ ਤਾਂ ਜ਼ਰਾ ਕੁ ਨੱਕ ਸੰਗੋੜਦਿਆਂ ਪੁੱਤ ਨੇ ਪ੍ਰਸ਼ਾਦਿ ਲਿਆ ਦਿੱਤਾ। ਜਾਂ ਖੁਹਲਿਆ ਤਾਂ ਉਹ ਸੂੱਛ ਕੜਾਹ ਪ੍ਰਸ਼ਾਦਿ ਸੀ ਜੋ ਮੁਸ਼ਕਿਆ ਉੱਲਿਆ ਨਹੀਂ ਸੀ। ਪਿਤਾ ਨੇ ਪ੍ਰਸ਼ਾਦਿ ਵਰਤਾਇਆ ਤਾਂ ਜਿਉਂ ਕਾ ਤਿਉਂ ਅਨਵਿਗੜਿਆ ਪ੍ਰਸ਼ਾਦਿ ਸਹੀ ਹੋਇਆ। ਹੁਣ ਪਹਿਲੀ ਚੋਭ ਪਈ ਮੁੜਕੇ ਮਨ ਦੇ ਸਿਦਕ ਵਾਲੇ ਪਾਸੇ ਠੱਸਾ ਖਾਣ ਦੀ। 'ਹੈਂ, ਇਹ ਤਾਂ ਮੈਂ ਮਾਸ ਡਿੱਠਾ ਸੀ, ਭਲਾ ਉਹ ਮੇਰੇ ਮਨ ਦਾ ਭਲੇਵਾ ਹੀ ਸਹੀ, ਇਹ ਐਨਾ ਚਿਰ ਕੀਕੂੰ ਨਾ ਵਿਗੜਿਆ? ਕਰਾਮਾਤ, ਹਾਂ ਕਰਾਮਾਤ ਹੈ ਕੁਛ ਉਸ ਗੁਰੂ ਵਿਚ' ਫੇਰ ਬਿਰਤੀ ਸ਼ੰਸ਼ੇ ਵਲ ਗਈ, 'ਪਰ ਚਲੋ ਅਸਾਂ ਕੀਹ ਲੈਣਾ ਹੈ, ਧਨ ਮੋੜ ਲਿਆ, ਵਧਾ ਲਿਆ, ਸਫਰ ਕੀਤਾ ਸਕਾਰਥਾ ਹੋਇਆ, ਬਣੀਆਂ ਪੁੱਤ੍ਰ ਹਾਂ, ਡਿੱਗ ਪਿਆ ਤਾਂ ਬੀ ਕੁਛ ਵੇਖਕੇ ਹੀ ਡਿੱਗਾ ਜਾਣੋਂ।' ਇਸ ਤਰ੍ਹਾਂ ਦੇ ਮਨੋਵਾਦ ਵਿਚ ਸੀ ਕਿ ਪਿਤਾ ਨੇ ਹੋਰ ਹਾਲ ਪੁੱਛੇ, 'ਉਸ ਤੇ ਮਿਹਰ ਹੋਈ ਕਿ ਨਾਂ' ਇਹ ਗਲ ਪੁੱਛੀ ਤਾਂ ਹਰਿਗੁਪਾਲ ਨੂੰ ਸਾਰੇ ਹਾਲ ਦੱਸਣੇ ਪਏ। ਹੌਲੀ ਹੌਲੀ ਸਿਦਕ ਬੇ ਸਿਦਕੀ, ਡੋਲਨ ਟਿਕਣ ਡੋਲਣ ਦੇ ਸਾਰੇ ਹਾਲ ਪਿਤਾ ਨੇ ਸੁਣੇ। ਤੁਰਨ ਵੇਲੇ ਪੁੱਤ੍ਰ ਦਾ ਸਿਦਕ ਵਿਚ ਟੁਰਨਾ ਸੁਣਕੇ ਖੁਸ਼ ਹੋਇਆ, ਪਰ ਜਦ ਉਸਨੇ ਅਪਣੀ ਅਕਲਵੰਦੀ ਸੁਣਾਈ ਕਿ ਮੈਂ ਚਮਕੌਰ ਅੱਪੜਕੇ ਅਪਣੀ ਕੀਤੀ ਮੂਰਖਤਾ ਦੀ ਸੋਝੀ ਪਾ ਲਈ ਤਾਂ ਮੈਂ ਗੁਰੂ ਕਾ 'ਬਚਨ', ਜਿਸਦਾ ਨਾ ਰੂਪ ਨਾਂ ਰੰਗ ਨਾਂ ਕੀਮਤ ਨਾਂ ਕੂਤ ਕੁਛ ਸੀ, ਇਕ ਮੂਰਖ ਪਾਸ ਵੇਚ ਦਿੱਤਾ ਤੇ ਅਪਣਾ ਪੰਜ ਸੌ ਤੇ ਆਪ ਦਾ ਸੌ ਬੀ ਮੋੜ ਲਿਆ ਤੇ ਪੰਜ ਰੁਪੈ ਵਿਆਜ ਦੇ ਬੀ ਲੈ ਲਏ ਤਾਂ ਬਿਸ਼ੰਭਰ ਨੇ ਠੰਢਾ ਸਾਹ ਲਿਆ ਤੇ ਹਾਹੁਕਾ ਭਰਕੇ ਬੋਲਿਆ:- 'ਪੁੱਤ੍ਰ ਤੈਨੂੰ ਸੱਚ ਵਿਹਾਝਣ ਟੋਰਿਆ ਸੀ ਤੂੰ ਕੱਚ ਖ੍ਰੀਦ ਕਰ ਲਿਆਇਓਂ, ਅੱਖੀਂ ਤੂੰ ਪਰਚਾ ਬੀ ਡਿੱਠਾ ਫਿਰ ਬੀ ਤੇਰਾ ਹਿਰਦਾ ਡੋਲ ਗਿਆ। ਹਾਇ! ......ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ।। ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ।। ਫਿਰ ਮਾਂ ਨੇ ਦੁੱਖ ਦਾ ਹਾਵਾ ਭਰਿਆ।

ਸੁਨਿ ਕੁਕਰਮ ਤਿਹ ਮਾਤ ਦੁਖਾਰੀ।
'ਸੁਤ ਕਜੋਂ ਭਾ ਗੁਰ ਬਚ ਬਿਵਹਾਰੀ।
ਕਜੌਂ ਨ ਪ੍ਰਤੀਤ ਭਈ ਉਰ ਤੇਰੇ।
ਪੂਰਨ ਪੁਰਖ ਪਿਤਾ ਤੁਵ ਹੇਰੇ।'

ਮਾਤਾ ਪਿਤਾ ਦੀ ਝਿੜਕ ਸੁਣਕੇ ਹਰਗੁਪਾਲ ਨੂੰ ਕੁਛ ਰਿਸ ਹੋ ਆਈ, ਆਖਣ ਲੱਗਾ: 'ਮੈਂ ਕੀ ਕਰਾਂ, ਮੈਨੂੰ ਬਾਹਰਲੀ ਕ੍ਰਿਯਾ ਪਸੰਦ ਨਾ ਆਈ। ਮੇਰਾ ਸਿਦਕ ਡੋਲ ਗਿਆ, ਗੁਰੂ

ਕੀਹ ਤੇ ਮਹਾਂ ਪ੍ਰਸ਼ਾਦਿ ਕੀ? ਸੋ ਮੈਂ ਅਕਲ ਕੀਤੀ। ਦਿੱਤਾ ਧਨ ਮੋੜ ਲਿਆ ਤੇ ਤੁਸੀਂ ਖੁਸ਼ ਹੋਸੋ ਸੁਣਕੇ ਕਿ ਮੈਂ ਉਸੇ ਧੰਨ ਨਾਲ ਰਤਨਾਂ ਦਾ ਵਪਾਰ ਕੀਤਾ ਤੇ ਤਿੰਨ ਹਜ਼ਾਰ ਖੱਟ ਲਿਆਇਆ ਹਾਂ। ਆਹ ਲਓ ਥੈਲੀਆਂ, ਇਨ੍ਹਾਂ ਨਾਲ ਤਾਂ ਹਜ਼ਾਰ ਕੰਮ ਸਰੇਗਾ, ਬਚਨ ਨਾਲ ਕੀਹ ਸਰਨਾ ਸੀ? ਇਹ ਸੁਣਕੇ ਪਿਤਾ ਨੇ ਕਿਹਾ:-

'ਹੇ ਸੁਤ ਕਰੋ ਧਨ ਹ੍ਵੈ ਨਾਸ਼।
ਕਹਾਂ ਦਰਬ ਕੋ ਉਰ ਹੰਕਾਰ।
ਜਿਸਕੋ ਬਿਨਸਤਿ ਲਗੇ ਨ ਬਾਰ।
ਸਾਚਾ ਸਤਿਗੁਰ ਪੂਰਨ ਮੇਰਾ।
ਤੈਂ ਦੁਰਾਸ ਧਰਿ ਉਰ ਮਹਿਂ ਹੇਰਾ।
ਬੁਧਿ ਉਤਾਵਲੀ ਹੈ ਬਹੁ ਤੇਰੀ।
ਮਤ ਨਿੰਦਾ ਕਰ ਸ੍ਰੀ ਪ੍ਰਭੁ ਕੇਰੀ।' (ਸੂ: ਪ੍ਰ:)

ਇਸ ਤਰ੍ਹਾਂ ਦੇ ਬਚਨ ਕਹਿਕੇ ਬਹੁਤ ਸਮਝਾਇਆ ਪਰ ਮਾਇਆ ਪ੍ਰਾਪਤੀ ਤੇ ਅਕਲ ਦੀ ਹੈਂਕੜ ਨੇ ਉਸ ਨੂੰ ਕੁਛ ਨਾ ਮੰਨਣ ਦਿੱਤਾ, ਸਗੋਂ ਨੇਤ ਐਸੀ ਹੋਈ ਕਿ ਜਿਉਂ ਜਿਉਂ ਉਹ ਵਿਹਾਰ ਕਰੇ, ਧਨ ਵਧੇ। ਥੋੜੇ ਚਿਰ ਵਿਚ ਉਹ ਤ੍ਰੈ ਹਜ਼ਾਰ ਦਸ ਹਜ਼ਾਰ ਬਣ ਗਿਆ। ਹੁਣ ਇਹ ਕਾਮਯਾਬੀ ਉਸਨੂੰ ਹੋਰ ਹੈਂਕੜ ਵਿਚ ਪਾ ਗਈ। ਪਰੰਤੂ ਕੁਛ ਸਮਾਂ ਕਾਮਯਾਬੀ ਦਾ ਲੰਘਕੇ ਫੇਰ ਘਾਟੇ ਦੀ ਵਾਰੀ ਆ ਗਈ।ਹੌਲੇ ਹੌਲੇ ਪੈਰ ਪਿੱਛੇ ਪੈਣ ਲਗਾ, ਐਤਨਾ ਕਿ ਸਭ ਕੁਛ ਘਾਟਿਆਂ ਵਿਚ ਰੁੜ੍ਹ ਗਿਆ। ਉਹੋ ਅਕਲ ਜੋ ਖੱਟਦੀ ਸੀ ਤੇ ਸੋਚਦੀ ਸੀ ਕਿ ਸਭ ਮੇਰਾ ਪ੍ਰਤਾਪ ਹੈ, ਹੁਣ ਦੇਖਦੀ ਹੈ ਕਿ ਉਹੋ ਅਕਲ ਮੈਂ ਹਾਂ ਤਾਂ ਸਹੀ, ਪਰ ਮੇਰੀ ਹਰ ਸੋਚ ਹਰ ਗਿਣਤੀ ਉਲਟੀ ਪੈਂਦੀ ਹੈ ਤੇ ਘਾਟੇ ਤੇ ਘਾਟੇ ਆ ਰਹੇ ਹਨ। ਜਦ ਦਰਿੱਦ੍ਰ ਨੇ ਮੂਲੋਂ ਹੀ ਆਣ ਨੱਪਿਆ ਤਾਂ ਇਕ ਦਿਨ ਹਰਿਗੁਪਾਲ ਪਿਤਾ ਨੂੰ ਕਹਿਣ ਲੱਗਾ: ਪਿਤਾ ਜੀ ਹੁਣ ਤੁਸੀਂ ਕੋਈ ਬਾਹੁੜੀ ਕਰੋ, ਮੇਰੀ ਤਾਂ ਮੱਤ ਮਾਰੀ ਗਈ ਹੈ, ਜੋ ਵਾਧੇ ਨੂੰ ਕਰਦਾ ਹਾਂ ਓਹ ਘਾਟੇ ਦਾ ਹੋ ਢੁਕਦਾ ਹੈ। ਪੈਰ ਹਰ ਦਿਨ ਪਿੱਛੇ ਪੈ ਪੈਕੇ ਹੁਣ ਤਾਂ ਖਡ ਵਿਚ ਹੀ ਜਾ ਪਿਆ ਹਾਂ। ਕੋਈ ਰਸਤਾ ਦੱਸੋ ਜੋ ਟੁੱਕ ਜੋਗਾ ਹੋ ਜਾਵਾਂ।ਇਸਤ੍ਰੀ ਹੈ, ਬੱਚੇ ਹਨ, ਕੀਕੂੰ ਪਾਲਾਂ? ਤੁਹਾਡੀ ਸੇਵਾ ਕੀਕੂੰ ਕਰਾਂ?

ਪਿਤਾ- ਪੁੱਤ੍ਰ! ਤੂੰ ਕਿਉਂ ਸਤਿਗੁਰ ਨਾਲ ਉਦਾਸੀ ਧਾਰੀ ਹੈ? ਜੇ ਬੱਚਾ! ਆਪਣੀ ਮਤ ਜੀਵ ਦੀ ਸੰਪੂਰਨ ਹੁੰਦੀ, ਆਰ ਪਾਰ ਦੇਖ ਸਕਦੀ, ਸਾਰਾ ਕੁਛ ਚਿਹਨ ਇਸ ਰਚਨਾਂ ਦਾ ਅਤੇ ਕੁਦਰਤ ਦੇ ਪਿਛਵਾਰ ਦਾ ਇਸ ਦੇ ਗਿਆਨ ਵਿਚ ਆ ਸਕਦਾ ਹੁੰਦਾ ਤਾਂ ਸਾਰੇ ਬੁੱਧੀਮਾਨ ਕਾਮਯਾਬ ਹੁੰਦੇ। ਜੀਵ ਦੀ ਅਕਲ ਹੈ, ਵੀਚਾਰ ਹੈ, ਹਿੰਮਤ ਹੈ, ਮਿਹਨਤ ਹੈ, ਸਭ ਕੁਛ ਹੈ, ਪਰ ਕੋਈ ਸ਼ੈ ਈਸ਼੍ਵਰ ਦੀ ਬੀ ਵਿਚ ਹੈ।ਉਹ ਈਸ੍ਵਰੀ ਅੰਸ਼ ਇਨਸਾਨ ਦੀ ਹਿੰਮਤ ਅਕਲ

ਵਿਚ ਆਕੇ ਤਾਂ ਕਾਮਯਾਬੀ ਨਹੀਂ ਹੁੰਦੀ, ਯਾ ਕਾਮਯਾਬੀਆਂ ਆ ਆ ਕੇ ਅੰਤ ਨਾਕਾਮਯਾਬੀਆ ਹੋ ਜਾਂਦੀਆਂ ਹਨ। ਮਨਮੱਤ ਦਾ ਤਿਆਗ ਕਰ, ਗੁਰਮਤ ਨੂੰ ਧਾਰਨ ਕਰ। ਗੁਰੂ ਹੈ ਪੂਰਾ ਸੂਰਾ, ਉਸ ਤੋਂ ਮਿਲੀ 'ਗੁਰੂ ਮਤਿ' ਚਾਨਣਾ ਹੈ, ਉਸ ਚਾਨਣ ਵਿਚ ਜੀਵ ਦੀ ਮਤ ਬੀ ਉੱਜਲ ਹੋ ਜਾਂਦੀ ਹੈ।

ਪੁੱਤ੍ਰ- ਮੈਂ ਕੀਹ ਕਰਾਂ, ਚੰਗਾ ਭਲਾ ਸਿਦਕ ਵਿਚ ਚਲਾ ਗਿਆ ਸੀ, ਮੈਨੂੰ ਉਹੋ ਰਾਜਸੀ ਠਾਠ ਬਾਠ ਵੇਖਕੇ, ਸ਼ਿਕਾਰ ਤੇ ਫੌਜਾਂ ਤੇ ਜੰਗ ਵੇਖ ਵੇਖਕੇ ਪ੍ਰਤੀਤ ਟੁੱਟਦੀ ਸੀ। ਮੈਂ ਕਿਵੇਂ ਕਰਾਂ?

ਪਿਤਾ- ਪੁੱਤ੍ਰ! ਤੈਨੂੰ ਕਰਨੀ ਰਹਿਤ ਸਾਧਾਂ ਤੇ ਵੈਸ਼ਨਵ ਸੰਤ ਦੀ ਸੁਹਬਤ ਨੇ ਬੀ ਕੋਈ ਠੌਰ ਨਾਂ ਦਿੱਤੀ, ਸਗੋਂ ਤੇਰੀ ਬੁੱਧੀ ਵਿਚ ਕੁਮਤੀ ਪੈ ਗਈ ਸੰਸਿਆਂ ਤੇ ਕੁਤਰਕਾਂ ਕਰਨ ਦੀ। ਜੇ ਤੂੰ ਪੁੱਤ੍ਰ ਵੈਸ਼ਨਵ ਕ੍ਰਿਆ ਨੂੰ ਹੀ ਠੀਕ ਸਮਝੇਂ ਤਾਂ ਸੋਚ ਵਿਸ਼ਨੂੰ ਜੀ ਦੇ ਉਪਾਸਕ ਹੀ ਕਹੀਦੇ ਹਨ ਵੈਸ਼ਨਵ। ਵਿਸ਼ਨੂੰ ਜੀ ਨੂੰ ਸੰਖ, ਚਕ੍ਰ, ਗਦਾ, ਪਦਮ ਦੇ ਧਾਰਨ ਵਾਲੇ ਦੱਸਦੇ ਹਨ, ਚੱਕ੍ਰ ਤੇ ਗਦਾ ਦੋ ਮਾਰਨ ਦੇ ਸ਼ਸਤ੍ਰ ਨਹੀਂ ਤਾਂ ਕੀਹ ਹਨ? ਜੇ ਉਹ ਮਾਰਦੇ ਨਹੀਂ ਤਾਂ ਧਾਰਦੇ ਕਿਉਂ ਹਨ। ਰਾਖਸ਼ਾਂ ਨਾਲ ਅਨੇਕਾਂ ਜੁੱਧ ਵਿਸ਼ਨੂੰ ਜੀ ਦੇ ਦੱਸੀਦੇ ਹਨ। ਉਸ ਸਾਧ ਨੇ ਤੈਨੂੰ ਜੋ ਅਹਿੰਸਾ ਦੱਸੀ ਸੀ ਤਾਂ ਵਿਸ਼ਨੂੰ ਜੀ ਦੀ ਰਾਜਸੀ ਗੱਦੀ, ਐਸ਼੍ਰਰਜ, ਭਾਗਵਾਨਤਾ, ਸ਼ੱਤ੍ਰੂਆਂ ਦੀ ਵਿਨਾਸ਼ ਸ਼ਕਤੀ, ਰਾਖਸ਼ਾਂ ਦੈਂਤਾਂ ਦਾ ਪ੍ਰਹਾਰ ਇਹ ਹਾਲ ਕਿਉਂ ਨਾ ਦੱਸੇ। ਗਜ ਦੀ ਰੱਖਿਆ ਲਈ ਜਦ 'ਗਾਹ' ਨੂੰ ਵਿਸ਼ਨੂੰ ਜੀ ਨੇ ਸੁਦਰਸ਼ਨ ਚੱਕ੍ਰ ਨਾਲ ਮਾਰਿਆ ਤਾਂ ਤੈਨੂੰ ਉਹ ਹਿੰਸਾ ਕਿਉਂ ਨਹੀਂ ਭਾਸੀ। ਜੇ ਤੂੰ ਗੁਰੂ ਜੀ ਨੂੰ ਡਿੱਠਾ ਹੈ ਕਿ ਉਹ ਜਰਵਾਣਿਆਂ ਦੇ ਹੱਥੋਂ ਸਾਧੂ, ਸੰਤ, ਪਰਜਾ, ਦੀਨਾਂ ਦੀ ਰਖਿਆ ਕਰ ਰਹੇ ਹਨ ਤੇ ਦੋਸ਼ੀਆਂ ਨੂੰ ਦੰਡ ਦੇ ਰਹੇ ਹਨ ਤਦ ਇਹ ਸੰਤ ਤੇ ਪ੍ਰਜਾ ਦੀ ਰੱਖਜਾ ਦੇ ਜਤਨ ਤੈਨੂੰ ਰਾਜ ਤੇ ਹਿੰਸਾ ਕਿਉਂ ਹੋ ਭਾਸੇ ਹਨ? ਫੇਰ ਵੇਖ ਵਿਸ਼ਨੂੰ ਦਾ ਅਵਤਾਰ ਮੰਨੇ ਜਾਂਦੇ ਹਨ ਰਾਮਚੰਦ੍ਰ ਜੀ, ਉਨ੍ਹਾਂ ਦੇ ਸ਼ਿਕਾਰ ਖੇਲਨੇ, ਰਾਖਸ਼ ਮਾਰਨ, ਜੁੱਧ ਰਚਣੇ, ਰਾਵਨ ਬੱਧ ਤੇ ਹੋਰ ਰਾਜਸੀ ਕੰਮ ਕਿਉਂ ਨਹੀਂ ਤੈਨੂੰ ਦਿੱਸੇ ਹਿੰਸਾ ਕਰਮ ਹੋਕੇ। ਸ੍ਰੀ ਰਾਮਚੰਦ੍ਰ ਜੀ ਦਾ ਜੋ ਵੈਸ਼ਨਵਾਂ ਦੇ ਪੂਜਜ ਹਨ ਸ਼ਿਕਾਰ ਕਰਨਾ ਤੈਨੂੰ ਹਿੰਸਾ ਕਿਉਂ ਨਾ ਦਿੱਸਿਆ? ਜੇਕਰ ਵੈਸ਼ਨਵ ਸਾਧੂ ਸਿਖਾਲਦਾ ਹੈ ਕਿ ਫਲ ਫੂਲ ਕੰਦ ਮੂਲ ਦਾਲ ਰੋਟੀ ਖਾਓ ਤਾਂ ਹੀ ਅਵਿਤਾਰ ਮੰਨੋ, ਤਦ ਦੱਸ ਕਿ ਹਰਨ ਮਾਰਕੇ ਮਾਸ ਖਾ ਲੈਣ ਵਾਲੇ ਸ੍ਰੀ ਰਾਮ ਚੰਦ੍ਰ ਜੀ ਨੂੰ ਤੂੰ ਅਵਤਾਰ ਕੀਕੂੰ ਮੰਨੇਗਾ ਤੇ ਕੀਕੂੰ ਪੂਜੇਂਗਾ*।

(ਪ੍ਰਮਾਣ ਸ੍ਰੀ ਰਾਮਚੰਦ੍ਰ ਜੀ ਦੇ ਸ਼ਿਕਾਰ ਕਰਨ ਦੇ:-

शुद्धबाणहतांस्तत्र मे यान् कष्णमगान दश॥
राशीकत शुष्यमाणानन्यान कांश्रनकांश्रन॥३४॥

ਉਸ ਸਮੇਂ ਬਾਣ ਨਾਲ ਮਾਰੇ ਹੋਏ ਦਸ ਪਵਿਤ੍ਰ ਕਾਲੇ ਮ੍ਰਿਗ ਚੰਗੀ ਤਰ੍ਹਾਂ ਸੁਕਾਏ ਹੋਏ, ਅਗਨੀ ਵਿਚ ਪਕਾਏ ਹੋਏ ਲਛਮਣ ਜੀ ਨੇ ਤਿਆਰ ਕਰ ਰਖੇ ਸਨ,ਅਤੇ ਹੋਰ ਅਨੇਕਾਂ ਵਸਤਾਂ ਤਿਆਰ ਕਰ ਲਈਆਂ ਸਨ।।

प्रग्रं प्रदाय भतेभ्यः सीताथ वरवणिनी॥

तयोरूपाददद्रात्रोर्म ुमांसं च तदूभशाम्न॥३६॥

ਸੁੰਦਰ ਮਹਾਂਰਾਣੀ ਜਾਨਕੀ ਜੀ ਪਹਿਲਾਂ ਪਿਤਰਾਂ ਨਮਿਤ ਬਲੀ ਦੇਕੇ ਫਿਰ ਦੋਨਾਂ ਭਰਾਵਾਂ (ਸ੍ਰੀ ਰਾਮ ਚੰਦਰ ਤੇ ਲਛਮਣ ਜੀ) ਨੂੰ ਉਹ ਸ਼ਹਿਤ ਤੇ ਮਾਸ ਦਿੱਤਾ।।

तयोस्तुष्टिमर्थोत्पाद्य वीरयोः कतशौचयोः॥

विणिबज्जानकी पश्चाजके सा प्राणणारणम॥३७॥

ਜਦ ਉਹ ਦੋਨੋਂ ਭਰਾ 'ਮਹਾਂਬੀਰ ਭੋਜਨ' ਕਰਕੇ ਚੁਲੀ ਆਦਿਕ ਕਰਕੇ ਪਵਿੱਤ੍ਰ ਹੋਏ, ਪਿੱਛੋਂ ਜਾਨਕੀ ਜੀ ਨੇ ਆਪ ਵੀ ਕੁਛ ਥੋੜਾ ਜਿਹਾ ਭੋਜਨ ਕੀਤਾ।।੩੭।।

शिष्टं मासं निकष्टं यच्छोषणायावककल्पितम्॥

तद्रामवचनात्सीता काकेभ्यः पर्यरक्षत ॥३८॥

ਬਾਕੀ ਜਿਹੜਾ ਨਿਕ੍ਰਸ਼ਟ ਮਾਸ ਬਚ ਰਿਹਾ ਉਹ ਸੁਕਾਉਣ ਵਾਸਤੇ ਰੱਖ ਦਿੱਤਾ, ਅਤੇ ਰਾਮ ਦੇ ਕਹਿਣ ਤੇ ਜਾਨਕੀ ਜੀ ਕਾਵਾਂ ਤੋਂ ਉਹਦੀ ਰੱਖਜਾ ਕਰਨ ਲਗੇ।

ऐणेयं मांसमाहृत्य शालां यक्ष्यामहेवयम्॥२२॥

कर्त्तव्यं वास्तुशमनं सौमित्रे चिरजीविभिः

ਰਾਮਚੰਦ੍ਰ ਜੀ ਇਕ ਚਿਤ ਹੋ ਸੇਵਾ ਕਰਨ ਵਿਚ ਦਿਲ ਲਾਕੇ ਲਛਮਣ ਜੀ ਪ੍ਰਤਿ ਬੋਲੇ, ਹੇ ਸੁਮਿਤ੍ਰੇ! ਅਸੀਂ ਹਰਨ ਦਾ ਮਾਸ ਲਿਆਕੇ ਪ੍ਰਣ ਸ਼ਾਲਾਧਿਸ਼ਠਾਤ੍ਰੀ ਦੇਵਤਾ ਦੀ ਪੂਜਾ ਕਰਾਂਗੇ।।੨੩।।

मृगं हत्वानय क्षिप्रं लक्ष्मणेह शुभेक्षण॥२३॥

कर्त्तव्यः शास्त्रघ्टोहि विणिर्णर्ममनुस्मर॥

ਕਿਉਂਕਿ ਜਿਹੜੇ ਲੋਕ ਬਹੁਤ ਜੀਉਣਾ ਚਾਹੁੰਦੇ ਹਨ ਉਨ੍ਹਾਂ ਨੂੰ ਚਾਹੀਦਾ ਹੈ ਕਿ ਕਿਸੇ ਗ੍ਰੈਹ ਦੀ ਪੂਜਾ ਕੀਤੇ ਬਿਨਾਂ ਉਸ ਵਿਚ ਨਾਂ ਰਹਿਣ। ਹੇ ਪ੍ਰਿਯ-ਦਰਸ਼ਨ! ਹੁਣ ਤੂੰ ਜਲਦੀ ਨਾਲ ਹਿਰਨ ਮਾਰਕੇ ਇਥੇ ਲਿਆ।।੨੩।।)

(ਬਾਲਮੀਕੀ ਰਾ: ਅਯੁ: ਕੀ: ਸ: ੫੬)

ਫੇਰ ਸ੍ਰੀ ਕ੍ਰਿਸ਼ਨ ਜੀ ਬੀ ਵਿਸ਼ਨੂੰ ਦਾ ਅਵਤਾਰ ਮੰਨੇ ਜਾਂਦੇ ਹਨ। ਜੇਕਰ ਆਪ ਅਰਜਨ ਨੂੰ ਗੀਤਾ ਦਾ ਉਪਦੇਸ਼ ਨਾ ਦੇਂਦੇ ਤਾਂ ਮਹਾਂਭਾਰਤ ਦਾ ਭਜਾਨਕ ਜੁਧ ਨਾ ਮਚਦਾ। ਜੇ ਆਪ ਉਸ ਜੁੱਧ ਵਿਚ ਅਰਜਨ ਦੇ ਰਥਵਾਹੀ ਹੋਕੇ ਜੁੱਧ ਵਿਦਿਆ ਦੀ ਪ੍ਰਬੀਨਤਾ ਨਾ ਵਰਤਦੇ ਤਾਂ

ਪਾਂਡਵ ਨਾ ਜਿੱਤਦੇ। ਫਿਰ ਆਪ ਦੇਖ ਲੈ ਕਿ ਦੁਆਰਕਾ ਜਾਕੇ ਆਪ ਨੇ ਅਪਣਾ ਰਾਜ ਬੱਧਾ। ਦੱਸ, ਰਾਜ, ਜੰਗ ਅਖਾੜੇ ਰਚੇ ਬਿਨਾਂ ਤੇ ਮਾਰੇ ਮਰੇ ਬਿਨਾਂ ਬੱਝ ਤੇ ਕਾਯਮ ਰਹਿ ਸਕਦਾ ਹੈ? ਕੀਹ ਸ੍ਰੀ ਕ੍ਰਿਸ਼ਨ ਜੀ ਦਾ ਕਾਲੀ ਨੂੰ ਮਾਰਨਾ ਹਿੰਸਾ ਨਹੀਂ, ਤੇ ਕਾਰਕ ਸਤਿਗੁਰੂ ਜੀ ਦਾ ਜਰਵਾਣਿਆਂ ਨੂੰ ਮਾਰਨਾ ਹਿੰਸਾ ਹੈ?' ਪ੍ਰਜਾਦ੍ਰੋਹੀ ਕੰਸ ਦਾ ਬਧ ਅਹਿੰਸਾ ਹੈ ਤੇ ਤੁਰਕ ਜ਼ਾਲਮਾਂ ਤੋਂ ਪਰਜਾ ਦੀ ਰਖਜਾ ਅਹਿੰਸਾ ਨਹੀਂ? ਅਪਣੇ ਵੈਸ਼ਨਵ ਸੰਤ ਨੂੰ ਪੁੱਛ ਜਾਕੇ ਸਿਸਪਾਲ ਵਾਲੀ ਗਲ ਨੂੰ ਕੀਕੂੰ ਅਹਿੰਸਾ ਸਿੱਧ ਕਰਦਾ ਹੈ। ਵੈਸ਼ਨਵ ਨੇ ਤੇਰੇ ਕੰਨਾਂ ਵਿਚ ਅਹਿੰਸਾ ਤਾਂ ਫੂਕੀ ਪਰ ਅਹਿੰਸਾ ਦਾ ਲੰਮਾ ਚੌੜਾ ਤੇ ਡੂੰਘਾ ਬੀ ਦੱਸਿਆ? ਮਾਸ ਖਾਓ ਤੇ ਨਾ ਖਾਓ ਦੇ ਝਗੜੇ ਖੜੇ ਕਰਕੇ ਪਰਮਾਰਥ ਤੋਂ ਉਰੇ ਹੀ ਬਹਸ ਤੇ ਵਾਦ ਵਿਚ ਪਾ ਦਿੱਤਾ। ਤੂੰ ਦੱਸ ਮੈਨੂੰ ਕਿ ਵੈਸ਼ਨਵਾਂ ਦੇ ਪੂਜਜ ਅਵਤਾਰ ਰਜੋ ਗੁਣੀ, ਜੰਗ ਰਚਣ ਵਾਲੇ ਹੈਨ ਕਿ ਨਹੀਂ? ਜੇ ਹੁਣ ਸੂਰੇ ਤੇ ਪੂਰੇ ਅਵਿਤਾਰ ਗੁਰੂ ਨੇ ਜੋ ਗੁਰੂ ਜਜੋਤੀ ਆਪ ਅਵਤਾਰ ਹਨ, ਕਾਰਕ ਹਨ, ਗੁਰ ਅਵਿਤਾਰ ਹੋਣ ਕਰਕੇ ਅਵਿਤਾਰ ਸ਼ਿਰੋਮਣ ਹਨ, ਜਗਤ ਨੂੰ ਓਪਰੇ ਤੇ ਨਿਰਦਈਆਂ ਦੇ ਰਾਜ ਵਿਚ ਪੀੜਤ ਵੇਖਕੇ ਸੂਰਬੀਰਤਾ ਆਂਦੀ ਹੈ ਤੇ ਦਬੇਲ ਪ੍ਰਜਾ ਨੂੰ ਉੱਚਯਾਂ ਕਰ ਰਹੇ ਹਨ ਤੇ ਪਾਪ ਰਾਜ ਨੂੰ ਨਾਸ਼ ਕਰਨਾ ਸਿਖਾਇਆ ਹੈਨੇ ਤਾਂ ਉਪਕਾਰ ਕੀਤਾ ਹੈਨੇ ਕਿ ਅਪਕਾਰ? ਕੀ ਤੂੰ ਯਾ ਤੇਰਾ ਮਿੱਤ੍ਰ ਯਾ ਤੁਸੀਂ ਦੋਏ ਔਰੰਗਜ਼ੇਬ ਦੇ ਵਰਤ ਰਹੇ ਜ਼ੁਲਮ ਨੂੰ ਦੂਰ ਕਰ ਸਕਦੇ ਹੋ? ਜਿਸ ਬ੍ਰਿਤੀ ਨੂੰ ਤੂੰ ਦੇਵ-ਬ੍ਰਿਤੀ ਸਮਝਦਾ ਹੈਂ ਉਹ ਕਾਇਰ ਬ੍ਰਿਤੀ ਹੈ। ਕਾਇਰ ਬ੍ਰਿਤੀ ਰੂਹ ਦੀ 'ਦੁਆਲੇ ਨਿਕਲੀ ਹੋਈ ਵਰਗੀ' ਹਾਲਤ ਹੈ ਮਾਨੋ। ਸਰੀਰਕ ਬਲ, ਮਾਨਸਿਕ ਬਲ ਜਦ ਹਾਰ ਜਾਣ ਤਾਂ ਸਿਆਣੇ ਲੋਕੀਂ ਕਮਜ਼ੋਰੀ ਛਿਪਾਉਣ ਲਈ ਉਸਨੂੰ ਦਇਆ ਛਿਮਾਂ, ਦਰ ਗੁਜ਼ਰੀ, ਨਿੰਮ੍ਰਤਾ, ਸਹਿਨਸੀਲਤਾ ਦੇ ਨਾਉਂ ਦੇ ਲੈਂਦੇ ਹਨ। ਤੂੰ ਉਥੇ ਚੰਗੀ ਤਰ੍ਹਾਂ ਤੱਕਣਾ ਸੀ ਕਿ ਕੀਹ ਗੁਰੂ ਜੀ ਨੂੰ ਰਾਜ ਦਾ ਲੋਭ ਹੈ ਅਪਣੇ ਲਈ? ਕੀਹ ਓਹ ਦੂਸਰੇ ਦਾ ਹੱਕ ਖੋਹ ਰਹੇ ਹਨ? ਉਹ ਤਾਂ ਧਰਮਜੁੱਧ ਰਚਾ ਰਹੇ ਹਨ ਕਿ ਗਊ, ਗ੍ਰੀਬ, ਬ੍ਰਾਹਮਣ, ਸਾਧੂ, ਸੰਤ, ਪ੍ਰਜਾ, ਸਭ ਪਰ ਅੱਤਿਆਚਾਰ ਹੋ ਰਿਹਾ ਹੈ, ਇਹ ਦੂਰ ਹੋਵੇ। ਪਹਿਲੇ ਸਤਿਗੁਰੂ ਜੀ ਪਿਆਰ ਨਾਲ, ਉਪਦੇਸ਼ ਨਾਲ, ਸ਼ਾਂਤੀ ਨਾਲ, ਜ਼ੁਲਮ ਸਹਾਰਕੇ, ਸੀਸ ਦੇ ਦੇ ਕੇ ਜ਼ਾਲਮ ਨੂੰ ਵਰਜ ਰਹੇ, ਪਰ ਨਾਂ ਉਹ ਰੁਕਿਆ ਤੇ ਨਾ ਪ੍ਰਜਾ ਵਿਚ ਸਾਹਸ ਆਇਆ ਹੈ। ਹੁਣ ਗੱਦੀ ਤੇ ਬਿਰਾਜੇ ਗੁਰੂ ਜੀ ਨੇ ਉਸੇ ਦਬੇਲ ਹੋ ਗਈ ਪਰਜਾ ਵਿਚ ਤਾਣ ਭਰ ਦਿੱਤਾ ਹੈ ਅਪਣੇ ਧਰਮ ਦੀ, ਆਪਣੀ ਸ਼ਰਮ ਦੀ, ਅਪਣੀ ਜਾਨ ਦੀ ਤੇ ਮਾਲ ਦੀ ਰੱਖਜਾ ਕਰਨ ਦਾ। ਨਾਲੇ ਓਹ ਗੁਰੂ ਗੁਰੂ ਹੈ, ਧਰਮ ਦਾ ਦਾਤਾ ਹੈ, ਜੋਤ ਨਿਰੰਜਨੀ ਹੈ, ਨਾਲੇ ਕਵੀ ਹੈ, ਨਾਲੇ ਜੋਧਾ ਹੈ। ਨਾਲੇ ਕੋਮਲ ਹੈ ਨਾਲੇ ਬਲਵਾਨ ਹੈ। ਉਸਦੀ ਕਰਨੀ ਤੇ ਕਿੰਤੂ ਕਿਉਂ ਉਪਜੇ ਤੈਨੂੰ। ਗੁਰੂ ਕੀ ਬਾਣੀ ਪੜ੍ਹ। ਆਦਿ ਸਤਿਗੁਰੂ ਨੇ ਮਾਸ ਦੇ ਝਗੜੇ ਵਿਚ ਪੈਣ ਵਾਲੇ ਨੂੰ ਮੂਰਖ ਕਿਹਾ ਹੈ। ਤੂੰ ਕਿਉਂ ਮੂਰਖਤਾ ਵਿਚ ਗਿਆ? ਆਦਿ ਸਤਿਗੁਰਾਂ ਫੁਰਮਾਇਆ ਹੈ ਕਿ ਜਿਸਦੇ

ਖਾਣ ਨਾਲ ਮਨ ਵਿਚ ਵਿਕਾਰ ਤੇ ਸਰੀਰ ਵਿਚ ਪੀੜਾ ਆਵੇ ਓਹ ਖਾਣਾ ਨਾ ਖਾਓ। ਸਮਰਥ ਗੁਰੂ ਦੀ ਸੁਰਤ ਜੋ ਕਦੇ ਥਿੜਕਦੀ ਨਹੀਂ, ਜੇ ਅਪਣੇ ਚੋਜ ਵਿਚ ਸ਼ਿਕਾਰ ਖੇਲ ਰਹੀ ਹੈ ਤਾਂ ਖੇਲੇ। ਤੂੰ ਜੇ ਮੱਛਰ ਮਰੇ ਤੇ ਔਖਾ ਹੁੰਦਾ ਹੈਂ ਤਾਂ ਨਾਂ ਮਾਰ। ਜੇ ਅੱਧਾ ਪਿੰਡ ਖਾ ਚੁਕੇ ਆਦਮ ਖੋਰ ਸ਼ੇਰ ਦਾ ਸ਼ਿਕਾਰ ਹੋਇਆ ਵੇਖਕੇ ਤੈਨੂੰ ਹਿੰਸਾ ਫੁਰਦੀ ਹੈ ਤਾਂ ਤੂੰ ਸ਼ੇਰ ਦਾ ਸ਼ਿਕਾਰ ਨਾ ਕਰ, ਤੇ ਅੱਧੇ ਪਿੰਡ ਦੇ ਯਤੀਮਾਂ ਤੇ ਵਿਧਵਾਂ ਦੇ ਵਿਰਲਾਪ ਤੈਨੂੰ ਸੁਹਾਵਣੇ ਲਗਦੇ ਹਨ ਤਾਂ ਸੁਣ, ਪਰ ਜਲਾਲ ਵਾਲੀ ਸੁੰਦਰਤਾ ਨੂੰ ਤਰਕਾਂ ਕਰਨ ਵਾਲਾ ਤੂੰ ਕੌਣ ਹੈਂ? ਜਿਨ੍ਹਾਂ ਦੇ ਹੱਥੋਂ ਮਰਿਆਂ ਦੀ ਸਦਗਤੀ ਹੋਣੀ ਹੈ, ਉਨ੍ਹਾਂ ਹੱਥਾਂ ਦੀ ਬਰਕਤ ਨੂੰ ਤੂੰ ਨਿਤਾਣੇ ਹੱਥਾਂ ਵਰਗੇ ਕਿਉਂ ਵੇਖਣੇ ਚਾਹੁੰਦਾ ਹੈਂ ਤੂੰ। ਤੂੰ ਗੁਰਬਾ ਪੜ੍ਹ, ਵੇਖ ਤੀਸਰੇ ਪਾਤਸ਼ਾਹ ਫੁਰਮਾਉਂਦੇ ਹਨ:-

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ
ਤਤੈ ਸਾਰ ਨ ਜਾਣੀ।। (ਅਨੰ: ਮ: ੩)

ਇਹ ਲੇਖੇ ਪੱਤੇ ਸ਼ਾਸਤ੍ਰਾਂ ਦੇ ਜੋ ਬਿਨਾ ਪੂਰਬ ਅਪਰ ਮੇਲੇ ਦੇ ਕੱਚੇ ਗੁਰੂ ਸਿਖਾਲਦੇ ਹਨ, ਏਹ ਪੁੰਨ ਪਾਪ ਦੀ ਵੀਚਾਰ ਤੇ ਭਰਮ ਵਿਚ ਪਾ ਦੇਂਦੇ ਹਨ, ਪਰ ਤੱਤ ਦੀ ਸਾਰ ਨਹੀਂ ਦੱਸਦੇ। ਤੂੰ ਬੀ ਝਗੜੇ ਵਿਚ ਪੈਕੇ ਤੱਤ ਤੋਂ ਵਾਂਜਿਆ ਗਿਆ। 'ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ।। ਸਾਂਕਲ ਜੇਵਰੀ ਲੈ ਹੈ ਆਈ'।। ਇਹ ਵਿਚਾਰਾਂ ਜੇਉੜੀਆਂ ਤੇ ਸੰਗਲ ਹੋ ਢੁਕਦੀਆਂ ਹਨ, ਜਿਨ੍ਹਾਂ ਨਾਲ ਬੁੱਧੀ ਬੱਝਕੇ ਮਧਰੀ, ਨਿਤਾਣੀ ਤੇ ਗਮਰੁੱਠ ਜਿਹੀ ਹੋ ਜਾਂਦੀ ਹੈ। ਗੁਰਮਤ ਵਿਚ ਆ ਤੇ 'ਵਿਕਾਸ਼' ਦਾ ਮਾਂਰਗ ਵੇਖ। 'ਨਾਨਕ ਭਗਤਾ ਸਦਾ ਵਿਗਾਸੁ' ਕਦੇ ਇਹ ਮਾਰਗ ਬੀ ਸਮਝ। ਪਾਪ ਪੁੰਨ ਦੀ ਵਿਚਾਰ ਇਸ ਰਸਤੇ ਬੀ ਹੁੰਦੀ ਹੈ ਪਰ ਉਹ ਆਤਮ ਉੱਨਤੀ ਦੀ ਸਹਾਯਕ ਬਣਦੀ ਹੈ, ਉਹ ਜੇਉੜੀ ਬਣਕੇ ਬੰਨ੍ਹ ਨਹੀਂ ਬਹਾਲਦੀ। ਰੂਹ ਦਾ ਹੁਲਾਰਾ, ਅੰਦਰ ਦਾ ਵਿਗਾਸ, ਸਾਈਂ ਦੇ ਪਿਆਰ ਦਾ ਉਤਸ਼ਾਹ, ਅੰਦਰ ਬਾਹਰ ਦੀ ਨਿਰਮਲਤਾ, ਇਸ ਮਾਰਗ ਦੇ ਬਿਹੰਗਮ ਉਡਾਰੇ ਹਨ।

ਤੂੰ ਆਤਮ ਦੁਨੀਆਂ ਦੇ ਸ਼ਹਿਨਸ਼ਾਹ ਨੂੰ ਮਿਲਕੇ ਕਿਉਂ ਸੱਖਣਾ ਆਇਆ? ਇਸ ਲਈ ਕਿ ਤੇਰੀ ਬੁੱਧੀ ਬਣਿਕ ਬ੍ਰਿਤੀ ਵਿਚ ਬੱਝ ਰਹੀ ਸੀ। ਇਕ ਵਿਹਾਰਾਂ ਦੀ ਬਣਿਕ ਬ੍ਰਿਤੀ ਹੈ, ਦੂਜੀ ਹੈ ਪਾਪ ਪੁੰਨ ਅਹਿੰਸਾ ਹਿੰਸਾ ਵਰਗੀਆਂ ਗਲਾਂ ਦੀ ਵਾਲ ਦੀ ਖਾਲ ਖਿੱਚਣ ਵਾਲੀ ਬਣਿਕ ਬ੍ਰਿਤੀ, ਜਿਸ ਨੇ ਰਿੜ੍ਹਨਾ ਤਾਂ ਵੇਖਿਆ ਹੈ ਪਰ ਟੁਰਨਾ ਨਹੀਂ ਵੇਖਿਆ। ਟੁਰਨਾ ਬੀ ਭਲਾ ਕਦੇ ਵੇਖਿਆ ਪਰ ਉੱਡਣਾ ਨਾਂ ਵੇਖਿਆ। ਸੁੰਡੀ ਕੀਹ ਜਾਣ ਸਕਦੀ ਹੈ ਉਸ ਖੁੱਲ੍ਹ ਨੂੰ ਜੋ ਗਗਨਾਂ ਵਿਚ ਉਡਾਰੀਆਂ ਤੇ ਤਾਰੀਆਂ ਲਾਉਣ ਵਾਲੇ ਪੰਛੀ ਜਾਣਦੇ ਹਨ। ਸੁੰਡੀ ਧਰਤੀ ਦੇ ਨਾਲ ਨਾਲ ਗਰਦ ਗੁਬਾਰ ਦੀ ਜਾਣੂ ਹੈ, ਪੰਛੀ ਨੀਲੇ ਅਕਾਸ਼ਾਂ ਦੀ ਨਿਰਮਲਤਾਈ ਵਿਚ ਗੰਮਤਾ ਰਖਦੇ ਹਨ। ਜੇ ਪਾਠ ਕਰੇਂ ਗੁਰਬਾਣੀ ਦਾ, ਬਾਣੀ ਨੂੰ ਵੀਚਾਰੇਂ, ਦਸਮੇਂ ਪਾਤਸ਼ਾਹ

ਦੀ ਬਾਣੀ ਪੜ੍ਹੇਂ ਤਾਂ ਤੈਨੂੰ ਸੋਝੀ ਪਵੇ ਨਿਰਮਲ ਨੀਲੇ ਅੰਬਰਾਂ ਵਿਚ ਉੱਡ ਰਹੇ ਨੀਲਕੰਠ*(ਆਮ ਲੋਕ ਨੀਲ ਕੰਠ ਨੂੰ ਹੀ ਗਰੁੜ ਕਹਿੰਦੇ ਹਨ। ਤਾਂਤੇ ਗਰੁੜ।) ਦੀ।

ਪੁੱਤ੍ਰ- ਕੁਛ ਇਹੋ ਜਿਹੀਆਂ ਗਲਾਂ ਅਨੰਦ ਪੁਰ ਹੁੰਦੀਆਂ ਤਾਂ ਸਨ, ਪਰ ਮੈਂ ਗਉਲੀਆਂ ਨਹੀਂ। ਤੁਹਾਡੇ ਅੱਜ ਦੇ ਬਚਨ ਤਾਂ ਸੁੱਤੇ ਪਿਆਂ ਦੀ ਜਾਗ ਖੁਲ੍ਹਾਉਂਦੇ ਹਨ, ਪਰ ਪਿਤਾ ਜੀ! ਫੇਰ ਜਰਵਾਣੇ ਲੋਕਾਂ ਦੀ ਕਰਨੀ ਕਿਉਂ ਮਾੜੀ ਹੋਈ, ਉਹ ਬੀ ਇਹੋ ਉੱਚੀ ਗਤੀ ਨਹੀਂ?

ਪਿਤਾ- ਜਰਵਾਣੇ ਅੰਧਕਾਰ ਵਿਚ ਹਨ, ਓਹ ਤ੍ਰਿਸ਼ਨਾ ਵਿਚ ਹਨ, ਓਹ ਆਪਣੇ ਸੁਖ ਲਈ ਦੂਸਰੇ ਦਾ ਬੁਰਾ ਕਰਦੇ ਹਨ। ਬੇਟਾ! ਓਹ ਹੰਕਾਰ ਵਿਚ ਹਨ ਤੇ ਉਨ੍ਹਾਂ ਦੇ ਕਰਮ ਕਰਤੱਬ ਸਭ ਹੰਕਾਰ ਵਿਚ ਹੁੰਦੇ ਹਨ। ਦੇਖ, ਔਰੰਗਜ਼ੇਬ ਨੇ ਪਿਤਾ ਕੈਦ ਕਰਕੇ, ਭਰਾ ਨੂੰ ਧੋਖਾ ਦੇ ਕੇ ਮਦਦਗਾਰ ਬਣਾਕੇ ਮਾਰਿਆ। ਦੂਸਰੇ ਭਰਾਵਾਂ ਨੂੰ ਕਤਲ ਕੀਤਾ। ਕਈ ਦਗ਼ੇ ਕਮਾਏ ਤੇ ਕਈ ਫਕੀਰ ਸੰਤ ਮਾਰੇ। ਪ੍ਰਜਾ ਦੁਖੀ ਹੈ, ਸੰਤ ਦੁਖੀ ਹਨ, ਧਰਮ ਵਿਚ ਧੱਕਾ ਹੈ। ਇਸ ਤਰ੍ਹਾਂ ਦੀ ਬ੍ਰਿਤੀ ਨੂੰ ਤੂੰ ਰਲਾਉਂਦਾ ਹੈਂ ਨਿਸ਼ਕਾਮ, ਨਿਰਵੈਰ, ਸੂੱਛ ਦਿਲ ਵਾਲੀ ਬ੍ਰਿਤੀ ਨਾਲ, ਜੋ ਅਪਣੇ ਆਤਮ ਸੁੱਖਾਂ ਵਿਚੋਂ ਉੱਠਕੇ ਦੀਨਾਂ ਦੀ ਰਖਜਾ ਵਾਸਤੇ ਦੁਖਾਂ ਦੀ ਨੈਂ ਵਿਚ ਆ ਖੜੋਂਦੀ ਹੈ। ਜਿਸ ਬ੍ਰਿਤੀ ਵਿਚ ਗੁਰੂ ਜੀ ਕੰਮ ਕਰ ਰਹੇ ਹਨ ਉਹ ਹੈ ਤਯਾਗ ਦੀ ਨੀਂਹ ਤੇ ਉੱਸਰੀ ਉਤਸਾਹ ਬ੍ਰਿਤੀ, ਜਿਸਦਾ ਨਾਮ, ਉਨ੍ਹਾਂ ਨੇ 'ਚੜ੍ਹਦੀਆਂ ਕਲਾਂ' ਧਰਿਆ ਹੈ। ਮਤ ਬੇਟਾ, ਸਮਝੀਂ ਕਿ ਹੰਕਾਰੀਆਂ ਤੇ ਪਾਪ ਦੇ ਪਿਆਰਿਆਂ ਦੇ ਹੰਕਾਰ ਦਾ ਨਾਮ ਚੜ੍ਹਦੀਆਂ ਕਲਾਂ ਹੈ। ਤ੍ਰਿਸ਼ਨਾ ਰਹਿਤ ਪੁਰਖਾਂ ਦਾ ਕੇਵਲ ਨੇਕੀ ਲਈ ਜੋ ਕੰਮ ਕਰਨਾ ਹੈ ਉਹ ਜਿਸ ਉਮਾਹ ਵਾਲੀ ਬ੍ਰਿਤੀ ਵਿਚ ਕਰਨਾ ਹੈ, ਉਸਦਾ ਨਾਮ ਹੈ ਚੜ੍ਹਦੀਆਂ ਕਲਾਂ। ਅੰਮ੍ਰਿਤ ਵੇਲੇ ਨਾ ਜਾਗਣ ਵਾਲੇ, ਬਾਣੀ ਨਾ ਪੜ੍ਹਨ ਨਾਂ ਵੀਚਾਰਨ ਵਾਲੇ, ਪੰਜਾਂ ਵਿਚ ਖੁੱਲ੍ਹੇ ਵਿਚਰਨ ਵਾਲੇ, ਅੰਦਰ ਰਾਗ ਦ੍ਵੈਖ ਈਰਖਾ ਰੱਖਣ ਵਾਲੇ, ਨਾਮ ਦਾਨ ਇਸ਼ਨਾਨ ਵਿਚ ਢਿੱਲੇ ਲੋਕੀਂ ਆਪਣੇ ਬਫਾਉਣ ਦਾ ਨਾਮ ਜੇ ਚੜ੍ਹਦੀਆਂ ਕਲਾਂ ਰੱਖ ਲੈਣ ਤਾਂ ਇਹ ਉਹ ਜੇਹੀ ਭੁੱਲ ਹੈ ਜਿਹੋ ਜਿਹੀ ਕਿ ਢੱਠੀਆਂ ਸੁਰਤਾਂ ਵਾਲੇ ਆਪਣੇ ਨਿਤਾਣ ਪੁਣੇ ਨੂੰ ਸਹਿਨ ਸੀਲਤਾ ਕਹਿਣ ਵਿਚ ਕਰਦੇ ਹਨ।

ਪੁੱਤ੍ਰ- ਪਿਤਾ ਜੀ ਹੁਣ ਸਤਿਗੁਰੂ ਤੋਂ ਬਖਸ਼ਾ ਦਿਓ। ਹੁਣ ਸਮਝ ਪੈ ਰਹੀ ਹੈ ਤੇ ਮਨ ਆਪਣੀ ਭੁੱਲ ਵੇਖ ਰਿਹਾ ਹੈ।

ਪਿਤਾ- ਸ਼ੁਕਰ ਹੈ! ਤੇਰੇ ਵਰਗੇ ਮੂਰਖਾਂ ਨੂੰ ਦੁੱਖ ਹੀ ਦਾਰੂ ਹੋ ਢੁਕਦਾ ਹੈ। ਇਹ ਬੀ ਦਾਤੇ ਦੀ ਮਿਹਰ ਹੈ, ਪਿਆਰ ਹੈ। ਜਿਨ੍ਹਾਂ ਨੂੰ ਪਿਆਰ ਨਾਲ, ਉਪਦੇਸ਼ ਨਾਲ, ਪਰਚੇ ਨਾਲ ਸਮਝ ਨਾਂ ਪਵੇ ਉਨ੍ਹਾਂ ਦੀ ਮਾਯਕ ਨਿੰਦ੍ਰਾ ਖੁੱਲ੍ਹਣ ਵਾਸਤੇ ਵਾਹਿਗੁਰੂ ਉਨ੍ਹਾਂ ਨੂੰ ਦੁੱਖ ਦਾ ਝੰਝੂਣਾ ਦੇ ਦਿੰਦਾ ਹੈ। ਸ਼ੁਕਰ ਹੈ ਕਿ ਤੈਨੂੰ ਦਾਤੇ ਨੇ ਸੰਮ੍ਹਾਲਿਆ ਹੈ। ਸਮਝ ਕਿ ਇਹ ਮਿਹਰ ਹੋਈ

ਹੈ; ਨਾਂ ਸਮਝ ਕਿ ਗੁਰੂ ਗੁੱਸੇ ਹੋ ਗਿਆ ਹੈ ਤੇ ਦੰਡ ਦੇ ਰਿਹਾ ਹੈ। ਨਹੀਂ, ਜੀਕੂੰ ਡੰਗਰ ਨੂੰ ਖੁੜੱਲ ਵਿਚ ਡਿੱਗ ਪੈਣ ਤੋਂ ਰੋਕਣ ਲਈ ਉਸ ਦਾ ਵਾਗੀ ਉਸ ਦੇ ਬੁਥਾੜ ਤੇ ਸੋਟਾ ਉਲਾਰਦਾ ਹੈ, ਜੋ ਉਸ ਦੇ ਭਲੇ ਲਈ ਹੈ; ਤਿਵੇਂ ਆਪਣਿਆਂ ਨੂੰ ਦਾਤਾ ਦੁੱਖ ਦਾ ਡੰਡਾ ਦਿਖਾਕੇ ਬੀ ਖੁੜੱਲਾਂ ਵਿਚ ਡਿੱਗਕੇ ਮਰ ਜਾਣੋਂ ਬਚਾ ਲੈਂਦਾ ਹੈ। ਤੇਰਾ ਦੁੱਖ ਦੇਖਕੇ ਮੈਂ ਦੁਖੀ ਨਹੀਂ, ਮੈਂ ਇਸਨੂੰ ਸਤਿਗੁਰ ਦਾ ਪਿਆਰ ਸਮਝਕੇ ਭੈ ਭਰੇ ਸ਼ੁਕਰ ਵਿਚ ਹਾਂ।

ਪੁੱਤ੍ਰ- ਫਿਰ ਬਖਸ਼ੋ ਤੇ ਬਖਸ਼ਵਾਓ, ਮੇਰੀ ਨੀਂਦਰ ਹੁਣ ਖੁੱਲ੍ਹ ਪਈ ਹੈ।

– ੭ –

ਸਭਿ ਕੁਟੰਬ ਇਕਠੋ ਹੁਇ ਗਯੋ।
ਗੁਰ ਦਰਸ਼ਨ ਹਿਤ ਚਲਿਬੋ ਕਿਯੋ।
ਕ੍ਰਮ ਕ੍ਰਮ ਪੰਥ ਉਲੰਘਨਿ ਕੋ ਕਰਿ।
ਆਏ ਧਜਾਨ ਸਿੰਘ ਮਾਜਰੀਏ ਘਰ। (ਸੂ: ਪ੍ਰ:)

ਬਿਸ਼ੰਭਰ ਦਾਸ ਸਾਰੇ ਪਰਿਵਾਰ ਨੂੰ ਨਾਲ ਲੈਕੇ ਚਮਕੌਰ ਪਹੁੰਚ ਪਿਆ ਤੇ ਧਜਾਨ ਸਿੰਘ ਦੇ ਘਰ ਪਹੁੰਚ ਕੇ ਦੁਖ ਰੋਣੀ ਰੋਇਆ ਕਿ ਮੇਰਾ ਪੁੱਤਰ ਭੁੱਲ ਕਰ ਗਿਆ ਹੈ, ਤੂੰ ਮੇਰਾ ਗੁਰਭਾਈ ਹੈਂ, ਹੁਣ ਤੂੰ ਦੱਸ ਕਿ ਮੈਂ ਕਿਵੇਂ ਕਰਾਂ? ਪੁਤਰ ਨੂੰ ਸਮਝਾਇਆ, ਹੁਣ ਇਸਦੀ ਮਤ ਉੱਜਲ ਹੋ ਆਈ ਹੈ; ਇਸਨੂੰ ਨਾਲ ਲੈਕੇ ਆਇਆ ਹਾਂ ਤੇ ਤੇਰੀ ਸ਼ਰਨ ਹਾਂ, ਸਾਡਾ ਨਿਸਤਾਰਾ ਹੁਣ ਤੇਰੇ ਹੱਥ ਹੈ। ਮੇਰੇ ਤੇ ਉਪਕਾਰ ਕਰ, ਜੀਕੂੰ ਗੁਰੂ ਸਿਖ ਸਦਾ ਕਰਦੇ ਰਹੇ ਹਨ। ਉਹ ਬਿਧਿ ਕਰ ਕਿ ਜੀਕੂੰ ਸਤਿਗੁਰ ਪ੍ਰਸੰਨ ਹੋ ਜਾਣ ਤੇ ਇਸ ਪੁੱਤ੍ਰ ਨੂੰ ਨਾਮ ਦੀ ਰੰਗਣ ਚੜ੍ਹ ਜਾਵੇ।

ਧਜਾਨ ਸਿੰਘ ਨੇ ਕਿਹਾ:- ਭ੍ਰਾਤਾ ਜੀਓ ਮੈਂ ਹਰ ਤਰ੍ਹਾਂ ਹਾਜ਼ਰ ਹਾਂ। ਸਤਿਗੁਰੂ ਦੇ ਦੁਆਰੇ ਚੱਲੋ ਤੇ ਮੈਂ ਬੀ ਚਲਦਾ ਹਾਂ।ਉਨ੍ਹਾਂ ਦਾ ਬਿਰਦ ਬਖਸ਼ਿੰਦ ਹੈ, ਉਹ ਤਾਂ ਪਿਤਾ ਹਨ, ਮਾਤਾ ਹਨ, ਸਨੇਹ ਆਪ ਹਨ, ਬਖਸ਼ ਦੇਣਗੇ ਤੇ ਨਾਮ ਦਾ ਰੰਗ ਲਾ ਦੇਣਗੇ।

ਗਲ ਕੀ ਸਾਰੇ ਆਨੰਦਪੁਰ ਆ ਪਹੁੰਚੇ। ਪਹਿਲਾਂ ਡੇਰਾ ਕੀਤਾ ਤੇ ਫੇਰ ਗੁਰਚਰਨਾਂ ਵਿਚ ਜਾ ਮੱਥਾ ਟੇਕਿਆ। ਸਤਿਗੁਰ ਦੇਖਕੇ ਮੁਸਕ੍ਰਾਏ ਤੇ ਕ੍ਰਿਪਾ ਭਰੇ ਨੈਣਾਂ ਨਾਲ ਤੱਕੇ। ਸੁੱਖ ਸਾਂਦ ਪੁੱਛੀ ਦੱਸੀ। ਇਸ ਤਰ੍ਹਾਂ ਤ੍ਰੈ ਦਿਨ ਬਿਨਾਂ ਕੋਈ ਗਲ ਛੇੜੇ ਦੇ ਸਾਰੇ ਦਰਸ਼ਨ ਮੇਲੇ ਕਰਦੇ ਰਹੇ ਅਤੇ ਪ੍ਰਸ਼ਾਦ ਦੇਗ਼ ਤੋਂ ਛਕਦੇ ਰਹੇ। ਹਰਿਗੁਪਾਲ ਦੀ ਹੁਣ ਮਤਿ ਹੋਰ ਉੱਜਲ ਆ ਹੋਈ।

ਇਕ ਦਿਨ ਸਤਿਗੁਰ ਜੀ ਨੂੰ ਜ਼ਰਾ ਵਿਹਲ ਵਿਚ ਵੇਖਕੇ ਬਿਸ਼ੰਭਰ ਦਾਸ ਪੁੱਤਰ ਸਮੇਤ ਸਾਹਿਬਾਂ ਦੇ ਹਜ਼ੂਰ ਹੱਥ ਜੋੜਕੇ ਖਲੋ ਗਿਆ ਤੇ ਅਰਦਾਸ ਕੀਤੀ:-

ਹਮ ਮੂਰਖ ਖੋਟੇ ਮਨ ਕਾਮੀ।
ਕ੍ਰਿਤਘਣ ਕਿਰਪਣ ਲੂਣ ਹਰਾਮੀ।
ਨਾਮ ਗ਼ੁਲਾਮ ਨ ਕਰਹਿੰ ਗ਼ੁਲਾਮੀ।
ਤਉ ਕ੍ਰਿਪਾਲ ਆਪ ਹਹੁ ਸ੍ਵਾਮੀ।
ਬਿਰਦ ਗ੍ਰੀਬ ਨਿਵਾਜ ਤੁਮਾਰਾ।
ਨਾਮ ਪਤਿਤ ਪਾਵਨ ਸੁਖਸਾਰਾ।
ਅਧਮ ਉਧਾਰਨਿ ਸਦਾ ਸੁਭਾਊ।
ਪਿਖਉ ਦਾਸ ਕੋ ਦੋਸ਼ ਨ ਕਾਊ।
ਬ੍ਰਿੱਛ ਡਾਲ ਸੂਧਾ ਅਬਿ ਕਰੀਅਹਿ।
ਮੋ ਪਰ ਕਰੁਨਾ ਦ੍ਰਿਸ਼ਟਿ ਨਿਹਰੀਅਹਿ।।(ਸੂ: ਪ੍ਰ:)

ਸਤਿਗੁਰ ਸੁਣ ਕੇ ਹੱਸੇ ਤੇ ਕਹਿਣ ਲਗੇ- ਬਿਸ਼ੰਭਰ ਦਾਸ, ਤੇਰਾ ਪੁਰਾਤਨ ਨੇਹੁੰ ਹੈ, ਉਦਾਸ ਨਾ ਹੋ। ਤੇਰੇ ਪਿਤਾਮਾ ਦਾ ਨਾਮ ਨਾਨੂ ਸੀ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਸੀ। ਜਦੋਂ ਸਤਿਗੁਰ ਉਸਦੇ ਘਰ ਠਹਿਰੇ ਸਨ ਤਦੋਂ ਸਤਿਗੁਰ ਜੀ ਨੇ ਵਰ ਦਿੱਤਾ ਸੀ ਕਿ ਦਸਮੇ ਜਾਮੇ ਫੇਰ ਮਿਲਾਂਗੇ, ਸੋ ਤੇਰਾ ਸਾਡਾ ਮੇਲ ਤਦ ਤੋਂ ਬਣਿਆ ਸੀ। ਹੁਣ ਜੋ ਚਾਹੋ ਸੋ ਪੁੱਛੋ।

ਬਿਸ਼ੰਭਰ ਇਹ ਵਾਕ ਸੁਣ ਕੇ ਚਰਨਾਂ ਤੇ ਢਹਿ ਪਿਆ ਤੇ ਬੋਲਿਆ 'ਹੇ ਗਰੀਬ ਨਿਵਾਜ ਮੇਰੇ ਤੇ ਜੋ ਕ੍ਰਿਪਾ ਹੋਈ ਹੈ ਕਹਿ ਨਹੀਂ ਸਕਦਾ, ਬਾਣੀ ਦਾ ਦਾਨ, ਨਾਮ ਦਾ ਦਾਨ ਐਸੇ ਦਾਨ ਹਨ ਕਿ ਕੀਹ ਕਹਾਂ, ਕੌਣ ਤੁਲਤਾ ਕਰੇ।ਪੁੱਤ੍ਰ ਹੋਰ ਸੰਗਤ ਵਿਚ ਬੈਠਣ ਲਗ ਪਿਆ ਸੀ ਤਾਂ ਮੈਂ ਇਸਨੂੰ ਆਪ ਦੀ ਸ਼ਰਣ ਵਿਚ ਘੱਲਿਆ ਸੀ। ਇਹ ਸ਼ਾਖਾ ਹੈ ਤਾਂ ਮੈਂ ਬ੍ਰਿੱਛ ਦੀ ਹੀ, ਪਰ ਸ਼ਾਖਾ ਵਿੰਗੇ ਪਾਸੇ ਨਿਕਲ ਗਈ ਹੈ, ਸਿੱਧੀ ਕਰ ਲਓ। ਅਸੀਂ ਕਲਜੁਗ ਦੇ ਜੀਵ ਭੁੱਲਣ ਹਾਰ ਹਾਂ। ਇਹ ਡੋਲਦਾ ਸੰਭਲਦਾ ਡੋਲਦਾ ਸੰਭਲਦਾ ਆਪ ਦੀ ਖੁਸ਼ੀ ਲੈ ਕੇ ਏਥੋਂ ਟੁਰਿਆ ਸੀ। ਰਾਹ ਵਿਚ ਫਿਰ ਡੋਲ ਗਿਆ। ਧਿਆਨ ਸਿੰਘ ਜੀ ਜੋ ਮੇਰੇ ਉਪਕਾਰੀ ਹੈਨ, ਇਨ੍ਹਾਂ ਦੇ ਘਰ ਰਾਤ ਰਿਹਾ; ਇਨ੍ਹਾਂ ਨੇ ਢੇਰ ਜਤਨ ਕੀਤਾ ਕਿ ਕਿਵੇਂ ਇਸ ਦਾ ਸਿਦਕ ਖੜੋ ਜਾਵੇ, ਪਰ ਤਿਲਕਣ ਬਾਜ਼ੀ ਹੈ, ਇਹ ਨਾਂ ਸੰਭਲਿਆ। ਫੇਰ ਉਸ ਗੁਰੂ ਕੇ ਪਿਆਰੇ ਨੇ ਗੁਰੂ ਕੇ ਬਚਨ ਦਾ ਅਪਮਾਨ ਨਾ ਸਹਾਰ ਕੇ ਲੋਭੀ ਪੁੱਤ੍ਰ ਨੂੰ ਧਨ ਦੇ ਕੇ ਆਪ ਦਾ ਬਚਨ ਲੈ ਲਿਆ। ਆਪ ਦੇ ਬਚਨ ਅਮੋਘ ਬਾਣ ਹਨ। ਪੁੱਤ੍ਰ ਨੇ ਸਮਝਿਆ ਸੀ ਬਚਨ ਕੇਵਲ ਹਵਾ ਦੇ ਅਵੈਵਾਂ ਦਾ ਜੋੜ ਤੋੜ ਹੈ, ਪਰ ਧਿਆਨ ਸਿੰਘ ਜਾਣਦਾ ਸੀ ਕਿ ਇਹ ਅਮੋਲਕ ਵਸਤੂ ਹੈ, ਜੋ ਸ਼ਕਤੀਮਾਨ ਹੈ, ਇਹ 'ਅਮੁਲ ਫੁਰਮਾਣੁ' ਹੈ। ਇਸ ਨੂੰ ਆਪ ਦੇ ਉਸ ਅਮੁਲ ਵਾਕ ਦੀ ਕਦਰ ਪਾਉਣ ਨੇ ਧਨ ਧਾਮ ਤੇ ਧਰਮ ਤ੍ਰੈਹਾਂ ਵਿਚ ਪਰਮ ਸੁਖੀ ਕਰ ਦਿੱਤਾ ਹੈ,

ਜਿਸਦੀ ਮੈਨੂੰ ਖੁਸ਼ੀ ਹੈ। ਮੈਂ ਹੁਣ ਇਸਦੇ ਪਾਸ ਗਿਆ ਸੀ ਕਿ ਪੁੱਤ੍ਰ ਤੋਂ ਭੁੱਲ ਹੋਈ ਹੈ, ਹੁਣ ਭੁੱਲ ਮੰਨਦਾ ਹਾਂ, ਸਤਿਗੁਰ ਤੋਂ ਬਖਸ਼ਵਾ ਦੇਹ। ਇਹ ਪਿਆਰਾ ਮੇਰੇ ਨਾਲ ਆਇਆ ਹੈ ਕਿ ਹਜ਼ੂਰ ਜੀ ਦੀ ਸੇਵਾ ਵਿਚ ਮੇਰੀ ਸਿਫਾਰਸ਼ ਕਰੇ। ਪੁੱਤ੍ਰ ਮੇਰੇ ਨੇ ਪਹਿਲੇ ਮਾਇਆ ਦੇ ਉਛਾਲ ਵਿਚ ਵਣਜ ਕੀਤੇ, ਧਨ ਵਧਿਆ ਪਰ ਫੇਰ ਉਹੋ ਧਨ ਸ੍ਰਾਪ ਦੇ ਗਿਆ। ਹੁਣ ਇਹ ਕੰਗਾਲ ਹੈ ਮਾਯਾ ਵਲੋਂ, ਕੰਗਾਲ ਹੈ ਧਰਮ ਵੱਲੋਂ ਤੇ ਕੰਗਾਲ ਹੈ ਸਿਦਕ ਵੱਲੋਂ। ਮਿਹਰ ਹੋ ਜਾਏ, ਬਖਸ਼ਿਆ ਜਾਏ; ਇਹ ਆਪਣੀ ਭੁੱਲ ਮੰਨਦਾ ਹੈ; ਦੁੱਖ ਨੇ ਇਸ ਦਾ ਅੰਦਰ ਧੋ ਦਿੱਤਾ ਹੈ, ਸ਼ਰਧਾ ਬੀ ਹੋ ਆਈ ਹੈ; ਆਪ ਮਿਹਰ ਕਰੋ ਜੋ ਨਾਮ ਦੀ ਬੂਟੀ ਇਸ ਦੇ ਅੰਦਰ ਜੜ ਫੜ ਜਾਵੇ ਤੇ ਏਹ ਲੋਕ ਵਿਚ ਬੀ ਕਿਸੇ ਦਾ ਮੁਥਾਜ ਨਾ ਹੋਵੇ।

ਧਿਆਨ ਸਿੰਘ ਨੇ ਬੀ ਸਿਪਾਰਸ਼ ਕੀਤੀ।

ਸਤਿਗੁਰ ਨੇ ਫੁਰਮਾਇਆ- ਬਿਸ਼ੰਭਰ ! ਤੂੰ ਸ਼ਰਧਾਲੂ ਸਿੱਖ ਹੈਂ, ਤੇਰਾ ਪੁੱਤ੍ਰ ਸਿਦਕ ਹੀਨਤਾ ਵਿਚ ਰਿਹਾ ਹੈ, ਹੱਛਾ, ਪਰ ਜਿਵੇਂ ਤੂੰ ਕਿਹਾ ਹੈ ਕਰ ਦਿਆਂਗੇ ਕੱਲ ਨੂੰ ਆਓ।

ਅਗਲੇ ਦਿਨ ਬਿਸ਼ੰਭਰ ਜੀ ਪਰਵਾਰ ਸਮੇਤ ਤੇ ਉਪਕਾਰੀ ਧਿਆਨ ਸਿੰਘ ਜੀ ਸੰਭ ਹਜ਼ੂਰੀ ਵਿਚ ਹਾਜ਼ਰ ਹੋਏ, ਤਾਂ ਸਤਿਗੁਰਾਂ ਨੇ ਕਿਹਾ:- ਹੇ ਬਿਸ਼ੰਭਰ ਕੀ ਇੱਛਾ ਹੈ?

ਬਿਸ਼ੰਭਰ- ਪ੍ਰਭੂ ਜੀ ਪਹਿਲੀ ਬਿਨੈ ਇਹ ਹੈ ਕਿ ਪੁੱਤ੍ਰ ਦੀ ਭੁੱਲ ਕਰਕੇ ਸੰਪਦਾ ਨਾਸ਼ ਹੋਈ ਹੈ, ਘਰ ਵਿਚ ਗ੍ਰੀਬੀ ਆ ਗਈ ਹੈ, ਗੁਜ਼ਰਾਨ ਔਖੀ ਹੋ ਰਹੀ ਹੈ, ਮਿਹਰ ਕਰੋ ਜੋ ਹੱਥ ਖੁੱਲ੍ਹੇ।

ਸਤਿਗੁਰ ਜੀ- ਸੰਪਦਾ ਵਧੇਗੀ। ਜਦੋਂ ਹੁਣ ਦਰਸ਼ਨ ਕਰਕੇ ਘਰ ਜਾਓਗੇ ਤਾਂ ਕੜਾਹ ਪ੍ਰਸ਼ਾਦਿ ਕਰਨਾ ਬਸਤ੍ਰ ਛਾਦਿਕੇ, ਆਨੰਦ ਜੀ ਦਾ ਪਾਠ ਕਰਨਾ, ਤ੍ਰੈ ਲਿਖ। ਫਿਰ ਜਪੁ ਸਾਹਿਬ ਪੜ੍ਹਨਾ। ਪੰਜਾਂ ਸਿੱਖਾਂ ਨੂੰ ਪ੍ਰਸ਼ਾਦਿ ਵਰਤਾਵਣਾ, ਇਸ ਸਮੇਂ ਜੋ ਅਰਦਾਸ ਕਰੋ ਸੰਪੂਰਨ ਹੋਇਗੀ।

ਆਖਦੇ ਹਨ ਕਿ ਇਸ ਸਮੇਂ ਗੁਰੂ ਜੀ ਨੇ ਸੌ ਅਰਦਾਸ ਕਰਨ ਦੀ ਜਾਚ ਇਸ ਸਿਦਕੀ ਸਿੱਖ ਨੂੰ ਦੱਸੀ*। (ਸੌ ਸਾਖੀ ਵਿਚ ਗੁ: ਸੂ: ਵਿਚ ਸੌ ਕੁ ਮੌਕੇ ਅਰਦਾਸ ਕਰਨ ਦੇ ਦੱਸੇ ਹਨ। ਅਰਦਾਸਾਂ ਸੌ ਨਹੀਂ ਦਿੱਤੀਆਂ ਨਾਂ ਕੋਈ ਸੌ ਅਰਦਾਸ ਦੀ ਇਬਾਰਤ ਹੈ। ਸੌ ਦੀ ਗਿਣਤੀ ਹੈ, ਸੌ ਮੌਕੇ ਦੱਸੇ ਹਨ ਤੇ ਵਿਚ ਵਿਚ ਕਿਤੇ ਕਿਤੇ ਕੁਈ ਸਤਰ ਐਸੀ ਬੀ ਆ ਜਾਂਦੀ ਹੈ ਜਿਸ ਵਿਚ ਅਰਦਾਸ ਦਾ ਮੁਖਤਸਰ ਜੇਹਾ ਮਜ਼ਮੂਨ ਹੁੰਦਾ ਹੈ।) ਨਾਂ ਕੇਵਲ ਗੁਰੂ ਜੀ ਨੇ ਅਪਣੇ ਪਿਆਰੇ ਸਿੱਖ ਬਿਸ਼ੰਭਰ ਨੂੰ ਧੰਨ ਸੰਪਦਾ ਬਖਸ਼ੀ ਸਗੋਂ ਜਗਤ ਬਿਵਹਾਰਾਂ ਵਿਚ ਸਦਾ ਈਸ਼੍ਵਰੀਯ ਸਹਾਯਤਾ ਲਈ ਰਾਹ ਦੱਸਿਆ। ਐਉਂ ਹਰ ਸਮੇਂ ਅਰਦਾਸ ਕਰੀਦੀ ਹੈ ਤਾਂ ਵਾਹਿਗੁਰੂ ਸੁਣਦਾ ਹੈ ਤੇ ਮਿਹਰ ਬੀ ਹੋ ਜਾਂਦੀ ਹੈ। ਪਰ ਸਿਦਕ ਦੇ ਬੇੜੇ ਪਾਰ ਹਨ। ਹਰਿਗੁਪਾਲ ਬੀ ਬਖਸ਼ਿਆ ਗਿਆ ਤੇ ਹਰਗੁਪਾਲ ਦੇ ਸਾਰੇ ਪਰਿਵਾਰ ਤੇ ਖੁਸ਼ੀ ਹੋਈ, ਨਾਮ ਪ੍ਰਾਪਤ ਹੋ ਗਿਆ। ਜੋ ਕੁਛ ਅਰਦਾਸਾਂ ਤੇ ਰਹਿਤ ਦੀ ਸ਼ਕਲ ਵਿਚ ਹੋਰ ਵਾਕ ਇਸ ਵੇਲੇ ਖੰਡੇ ਦੀ

ਪਾਹੁਲ ਵਾਲਿਆਂ ਲਈ ਤੇ ਸਹਿਜਧਾਰੀਆਂ ਲਈ ਹੋਏ, ਸੌ ਸਾਖੀ ਦੇ ਆਖੇਪਕਾਰਾਂ ਨੇ ਏਥੇ ਕੁਛ ਪੱਲਿਓਂ ਭਵਿੱਖਤ ਵਾਕ ਪਾਕੇ ਅਗਲੇ ਵਿਗਾੜਕੇ ਐਸੇ ਕਰ ਦਿੱਤੇ ਹਨ ਕਿ ਸਮਝ ਲਈ ਕਠਨਤਾ*(ਕਠਨਤਾ ਦੇ ਹਲ ਲਈ ਦੇਖੋ ਸੰਪਾਦਿਤ ਸੂ: ਪ੍ਰਕਾਸ਼ ਸਫਾ ੫੪੭੬) ਹੁੰਦੀ ਹੈ; ਇੰਨੀ ਗਲ ਸਹੀ ਹੁੰਦੀ ਹੈ ਕਿ ਇਸ ਵੇਲੇ ਸਤਿਗੁਰਾਂ ਦੀ ਮਿਹਰ ਹੋਈ ਹੈ, ਸਿਖਜਾ ਦੇ ਸ਼ੁਭ ਵਾਕ ਹੋਏ ਹਨ, ਅਰਦਾਸਾਂ ਦੀ ਜਾਚ ਦੱਸੀ ਗਈ ਹੈ, ਸਿਦਕ ਦਾ ਉਪਦੇਸ਼ ਹੋਇਆ ਹੈ ਤੇ ਰਹਿਤ ਦੱਸੀ ਗਈ ਹੈ।

ਭਾਈ ਧਜਾਨ ਸਿੰਘ ਨੇ ਬਿਸ਼ੰਭਰ ਦੀ ਸਹਾਇਤਾ ਕਰਦਿਆਂ ਅਪਣਾ ਹਾਲ ਦੱਸਿਆ ਕਿ ਬਚਨ ਲੈਣ ਦੇ ਬਾਦ ਮੇਰੇ ਤੇ ਮੇਰੀ ਇਸਤ੍ਰੀ ਦੇ ਦਿਲ ਨੈਣ ਆਪ ਦੇ ਇਲਾਹੀ ਦੈਵੀ ਸਰੂਪ ਨਾਲ ਸਰਸ਼ਾਰ ਹੋ ਗਏ ਹਨ। ਨਾਲੇ ਮੇਰੇ ਘਰ ਧਨ ਦਾ ਵਾਧਾ ਹੋਯਾ ਹੈ। ਹਲ ਵਾਹੁੰਦਿਆਂ ਕੁਛ ਦੱਬਿਆ ਧਨ ਪ੍ਰਾਪਤ ਹੋ ਗਿਆ। ਜਿਸ ਨਾਲ ਮੈਂ ਗਹਿਣਾ ਤੇ ਘਰ ਜੋ ਕੁਛ ਗਹਿਣੇ ਧਰਿਆ ਸੀ ਛੁਡਾ ਲਿਆ ਤੇ ਹੋਰ ਗੁਜ਼ਰਾਨ ਸੌਖੀ ਹੋ ਗਈ। ਹੁਣ ਮੇਰੇ ਨਾਮ ਵਿਚ ਰਸ ਪੈ ਗਿਆ ਹੈ ਤੇ ਹਰ ਤਰ੍ਹਾਂ ਸੁਖੀ ਹੋ ਗਿਆ ਹਾਂ। ਉਸ ਲੱਭੇ ਧਨ ਦਾ ਦਸਵੰਧ ਸੇਵਾ ਵਿਚ ਹਾਜ਼ਰ ਹੈ। ਸਤਿਗੁਰੂ ਜੀ ਦੀ ਖੁਸ਼ੀ ਹੁਣ ਧਜਾਨ ਸਿੰਘ ਪਰ ਹੋਰ ਬਹੁਤ ਹੋਈ ਕਿ ਜਿਸ ਨੇ ਗੁਰੂ ਕੇ ਵਾਕ ਨੂੰ 'ਅਮੁੱਲ ਫੁਰਮਾਨੁ' ਸਮਝ ਕੇ ਇਕ ਸਿਦਕ ਹੀਨ ਪਾਸ ਰਹਿਣ ਦੇਣਾ ਬੇਅਦਬੀ ਸਮਝੀ ਤੇ ਐਤਨੀ ਕੁਰਬਾਨੀ ਕੀਤੀ ਕਿ ਇਸਤ੍ਰੀ ਦਾ ਗਹਿਣਾ ਤੇ ਘਰ ਕੋਠਾ ਗਹਿਣੇ ਪਾਕੇ ਬੀ ਵਾਕ ਨੂੰ ਪ੍ਰਾਪਤ ਕਰ ਲਿਆ ਤੇ ਸਿਦਕੋਂ ਗਿਰੇ ਦੀ ਬਨਿਕ ਬ੍ਰਿਤੀ ਸੰਤੁਸ਼ਟ ਕਰ ਦਿੱਤੀ। ਇਹ ਸਿਦਕ, ਇਹ ਕੁਰਬਾਨੀ ਤੇ ਇਹ ਪ੍ਰੇਮ ਦੇਖਕੇ ਗੁਰੂ ਜੀ ਉਸ ਪਰ ਬਹੁਤ ਤ੍ਰੁੱਠੇ।

ਹਰਿਗੁਪਾਲ ਤੇ ਬੀ ਨਾਮ ਦੀ ਮਿਹਰਾਮਤ ਹੋ ਗਈ ਸੀ, ਉਸ ਦਾ ਸਿਦਕ ਖੜੋ ਗਿਆ ਸੀ ਸੋ ਸਾਰਾ ਪਰਿਵਾਰ ਵਰ ਪ੍ਰਾਪਤ ਹੋਕੇ ਘਰਾਂ ਨੂੰ ਗਏ।

ਗੁਰੂ ਮਿਹਰ ਕਰੇ ਕਿ ਸਾਡਾ ਤੁਹਾਡਾ ਸਭ ਦਾ ਸਿਦਕ ਪੱਕਾ ਹੋਵੇ ਤੇ ਨਾਮ ਦੀ ਦਾਤ ਅਖੁੱਟ ਭੰਡਾਰਿਆਂ ਤੋਂ ਪ੍ਰਾਪਤ ਹੋਵੇ ਤੇ ਪ੍ਰਾਪਤ ਰਹੇ।

ਆਖੋ

ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਮਹਾਰਾਜ

ਹਲਤ ਪਲਤ ਸਵਾਰਨ ਹਾਰ

—o—

*-:ਇਤੀ:-*